# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਜੁਲਾਈ ਅੰਕ ਪੰਨਾ - 62)*

5. ਅਤੇ ਇਹ ਯੋਗ ਅਰੂੜਤਾ ਕਲਿਆਣ ਹੋਤੂ ਕਹੀ ਹੈ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਆਪਣੇ ਦੁਆਰਾ ਆਪ ਹੀ ਸੰਸਾਰ ਸਮੁੰਦਰ ਤੋਂ ਉਧਾਰ ਕਰੇ ਅਤੇ ਆਪਣੇ ਜੀਵ ਆਤਮਾ ਨੂੰ ਅਧੋਗਤੀ ਵਿਚ ਨ ਪਹੁੰਚਾਵੇ ਕਿਉਂਕਿ ਇਹ ਜੀਵ ਆਤਮਾ ਆਪ ਹੀ ਤਾਂ ਅਪਨਾ ਮਿਤ੍ਰ ਹੈ ਅਤੇ ਆਪ ਹੀ ਅਪਨਾ ਸ਼ਤਰੂ ਹੈ ਅਰਥਾਤ ਹੋਰ ਕੋਈ ਦੂਜਾ ਸ਼ਤਰੂ ਜਾਂ ਮਿਤ੍ਰ ਨਹੀਂ ਹੈ।

6. ਓਸ ਜੀਵ-ਆਤਮਾ ਦਾ ਤਾਂ ਉਹ ਆਪ ਹੀ ਮਿਤ੍ਰ ਹੈ ਜਿਸ ਜੀਵ-ਆਤਮਾ ਦੁਆਰਾ ਮਨ ਅਤੇ ਇੰਦ੍ਰੀਆਂ ਸਹਿਤ ਸਰੀਰ ਜਿੱਤ ਚੁਕਿਆ ਹੈਂ ਅਤੇ ਜਿਸਦੇ ਦੁਆਰਾ ਮਨ ਅਤੇ ਇੰਦ੍ਰੀਆਂ ਸਹਿਤ ਸਰੀਰ ਨਹੀਂ ਜਿਤਿਆ ਗਿਆ ਹੈ, ਉਸ ਦਾ ਓਹ ਆਪ ਹੀ ਸ਼ਤਰੂ ਵਾਂਗੂ ਸ਼ਤ੍ਰਤਾ ਵਿਚ ਵਰਤਦਾ ਹੈ।

ਜਦੋਂ ਜਗਿਆਸੂ ਇਹ ਜਾਣਦਾ ਹੈ ਕਿ ਉਹ ਇਸ ਯੋਗ ਹੈ ਅਤੇ ਸੂਝ ਬੂਝ ਵਾਲਾ ਹੈ ਉਹ ਪੂਰੇ ਵਿਸ਼ਵਾਸ਼ ਨਾਲ ਅੰਦਰ ਦੇ ਰਸਤੇ ਤੇ ਤੁਰਨਾ ਸ਼ੁਰੂ ਕਰਦਾ ਹੈ। ਬਾਹਰ ਦੇ ਸਾਧਨਾਂ ਤੇ ਨਿਰਭਰ ਰਹਿ ਕੇ ਉਸ ਲਈ ਅੰਤਰਮੁਖੀ ਹੋਣਾ ਔਖਾ ਹੈ। ਚਿਰਾਂ ਤੋਂ ਮਨੁੱਖ ਬਾਹਰ ਦੇ ਸਾਧਨਾਂ ਤੇ ਨਿਰਭਰ ਹੈ। ਇਹੋ ਹੀ ਕਾਰਨ ਹੈ ਕਿ ਉਸ ਲਈ ਅੰਦਰ ਜਾਣਾ ਬਹੁਤ ਹੀ ਔਖਾ ਹੈ। ਉਹ ਸੋਚਦਾ ਹੈ ਕਿ ਇਕ ਤੋਂ ਦੂਸਰੇ, ਦੂਸਰੇ ਤੋਂ ਤੀਸਰੇ ਮੰਦਰ ਜਾਣਾ ਸਹਾਇਕ ਹੋਵੇਗਾ, ਇਕ ਤੋਂ ਦੂਸਰੇ ਗੁਰੂ, ਦੂਸਰੇ ਤੋਂ ਤੀਸਰੇ ਗੁਰੂ ਕੋਲ ਜਾਣ ਨਾਲ ਉਹ ਕੁਝ ਪ੍ਰਾਪਤ ਕਰ ਸਕੇਗਾ ਪਰ ਉਸਦੇ ਦੇ ਅੰਦਰ ਦੀ ਪਿਆਸ ਨਹੀਂ ਬੁਝਦੀ, ਉਹ ਉਸੇ ਤਰ੍ਹਾਂ ਹੀ ਰਹਿੰਦੀ ਹੈ। ਜਦੋਂ ਤਕ ਮਨੁੱਖ ਬਾਹਰ ਦੇ ਪਦਾਰਥਾਂ ਤੋਂ ਪ੍ਰਸੰਨਤਾ ਪ੍ਰਾਪਤ ਕਰਨ ਦੀ ਸੋਚਦਾ ਰਹਿੰਦਾ ਹੈ, ਉਦੋਂ ਤਕ ਉਸ ਨੂੰ ਸੱਚੀ ਪ੍ਰਸੰਨਤਾ ਪ੍ਰਾਪਤ ਹੀ ਨਹੀਂ ਹੁੰਦੀ। ਸੋ ਸਭ ਤੋਂ ਪਹਿਲਾਂ ਤਾਂ ਜਗਿਆਸੂ ਨੂੰ ਮਹਿਸੂਸ ਕਰਵਾਉਣਾ ਹੈ ਕਿ ਉਹ ਇਸ ਮਾਰਗ ਤੇ ਚੱਲਣ ਦੀ ਸਮਰੱਥਾ ਰਖਦਾ ਹੈ, ਦੂਸਰਾ ਕਿ ਬਾਹਰ ਦੇ ਪਦਾਰਥ ਉਸ ਦੀ ਪ੍ਰਸੰਨਤਾ ਦਾ ਕਾਰਣ ਨਹੀਂ ਬਣ ਸਕਦੇ, ਬਾਹਰ ਟੋਲਣਾ ਬੇਅਰਥ ਹੈ, ਅੰਦਰ ਟੋਲਣਾ ਹੀ ਕੇਵਲ ਮਾਤਰ ਇਕੋ ਇਕ ਸਾਧਨ ਹੈ। ਦ੍ਰਿੜ੍ਹ ਵਿਸ਼ਵਾਸ਼ ਨਾਲ, ਇੱਛਾ ਸ਼ਕਤੀ ਨਾਲ ਸਾਰੇ ਸਾਧਨ ਇਕੱਠੇ ਕਰਕੇ ਉਹ ਇਸ ਮਾਰਗ ਤੇ ਜੁਟ ਜਾਏ। ਭਾਵੇਂ ਕਿੰਨੀ ਵੀ ਤੀਬਰ ਇੱਛਾ ਕਿਉਂ ਨਾ ਹੋਵੇ ਗਿਆਨ ਪ੍ਰਾਪਤ ਕਰਨ ਦੀ, ਜਦੋਂ ਤਕ ਠੀਕ ਰਸਤਾ ਨਾ ਮਿਲੇ, ਵਿਸ਼ਵਾਸ਼ ਨਾ ਹੋਵੇ, ਸਾਧਨਾ ਦਾ ਠੀਕ ਤਰੀਕਾ ਨਾ ਹੋਵੇ ਉਦੋਂ ਤਕ ਸਮਾਂ ਤੇ ਸ਼ਕਤੀ ਖੇਰੂੰ ਕਰਨ ਵਾਲੀ ਗੱਲ ਹੈ, ਅੱਗੇ ਚਲ ਕੇ ਇਨ੍ਹਾਂ ਕਾਰਨਾਂ ਕਰਕੇ ਨਿਰਾਸਤਾ ਵੀ ਹੋ ਸਕਦੀ ਹੈ, ਉਹ ਨਿਰਾਸਤਾ ਉਸ ਦਾ ਉਤਸ਼ਾਹ ਵੀ ਖਤਮ ਕਰ ਸਕਦੀ ਹੈ। ਜਦੋਂ ਤੁਸੀਂ ਅੰਤਰਮੁਖੀ ਹੁੰਦੇ ਹੋ, ਬਹੁਤ ਛੇਤੀ ਹੀ ਇਹ ਮਹਿਸੂਸ ਕਰਨ ਲਗ ਪੈਂਦੇ ਹੋ ਕਿ ਜੋ ਕੁਝ ਤੁਸੀਂ ਬਾਹਰ ਢੂੰਡ ਰਹੇ ਸੀ ਉਹ ਵਾਸਤਵ ਵਿਚ ਅੰਦਰ ਹੀ ਹੈ, ਤੁਸੀਂ ਜਾਣ ਜਾਂਦੇ ਹੋ ਕਿ ਤੁਹਾਡੇ ਕੋਲ ਸਾਰੇ ਉਹ ਸਾਧਨ ਹਨ ਜਿਸ ਨਾਲ ਤੁਸੀਂ ਉਸ ਤੱਤ ਤਕ ਪਹੁੰਚ ਸਕਦੇ ਹੋ, ਉਸਦੀ ਹੋਂਦ ਜਾਣ ਸਕਦੇ ਹੋ, ਉਦੋਂ ਤੁਸੀਂ ਅੰਦਰ ਦੇ ਚਾਨਣ ਰਾਹੀਂ ਜਾਨਣ ਦੇ ਮਾਰਗ ਤੇ ਪਹੁੰਚ ਜਾਂਦੇ ਹੋ ਅਤੇ ਜਾਣ ਜਾਂਦੇ ਹੋ ਕਿ ਆਪਾ ਜਾਨਣ ਲਈ ਆਪਾ ਹੀ ਸਾਧਣਾ ਪੈਂਦਾ ਹੈ ਭਾਵ ਆਪਾਂ ਚੀਨਣ ਤੋਂ ਬਿਨਾਂ ਆਪੇ ਦੀ ਪ੍ਰਾਪਤੀ, ਆਤਮ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ, ਆਪਾ ਹੀ ਆਤਮਾ ਤਕ ਪਹੁੰਚਾਉਂਦਾ ਹੈ, ਆਪਣੇ ਹੀ ਸਾਧਨ ਤੁਹਾਨੂੰ ਪ੍ਰਾਪਤੀ ਤਕ ਲੈ ਜਾਂਦੇ ਹਨ, ਅੰਦਰ ਦੇ ਚਾਨਣ ਮਾਰਗ ਤੇ ਤੁਰਨਾ ਇਕ ਬਹੁਤ ਵੱਡਾ ਤਜਰਬਾ ਹੈ ਜਿਹੜਾ ਹਰ ਮਨੁੱਖ ਕਰ ਸਕਦਾ ਹੈ।

ਜਦੋਂ ਸੂਰਜ ਛੁਪ ਜਾਂਦਾ ਹੈ, ਹਨ੍ਹੇਰਾ ਛਾ ਜਾਂਦਾ ਹੈ, ਪਰ ਜੇ ਕੋਈ ਸਦਾ ਲਈ ਸੂਰਜ ਦੀ ਪ੍ਰਾਪਤੀ ਕਰ ਲਵੇ, ਉਸ ਨੂੰ ਕਦੇ ਹਨ੍ਹੇਰਾ ਦੇਖਣਾ ਹੀ ਨਹੀਂ ਪਵੇਗਾ, ਅੰਦਰ ਦੇ ਸੰਸਾਰ ਵਿਚ ਪੱਥ ਪਦਰਸ਼ਕ ਸਦਾ ਹੀ ਹੈ, ਤੁਸੀਂ ਕਦੀ ਵੀ ਇਕੱਲੇ ਨਹੀਂ ਹੁੰਦੇ, ਪਰ ਬਾਹਰੀ ਸੰਸਾਰ ਵਿਚ ਤੁਹਾਨੂੰ ਬਹੁਤ ਵਾਰੀ ਉਨ੍ਹਾਂ ਚੀਜ਼ਾਂ ਤੇ ਨਿਰਭਰ ਹੋਣਾ ਪੈਂਦਾ ਹੈ ਜਿਹੜੀਆਂ ਹਰ ਸਮੇਂ ਉਪਲਬਧ ਨਹੀਂ ਹੁੰਦੀਆਂ ਅਤੇ ਸਭ ਤੋਂ ਵੱਧ ਲੋੜ ਹੁੰਦੀ ਹੈ, ਗੁਰੂ ਦੀ ਸਿਖਿਆ ਦੀ, ਗ੍ਰੰਥਾਂ ਦੇ ਗਿਆਨ ਦੀ। ਜਦੋਂ ਬਾਹਰ ਦੇ ਸਾਧਨ ਦੀ ਸੀਮਾ ਤੁਸੀਂ ਜਾਣ ਲੈਂਦੇ ਹੋ ਫੇਰ ਤੁਸੀਂ ਅੰਤਰਮੁਖੀ ਹੁੰਦੇ ਹੋ, ਉਹ ਦਿਨ ਜੀਵਨ ਦਾ ਸਭ ਤੋਂ ਸੁਨਿਹਰਾ ਦਿਨ ਹੁੰਦਾ ਹੈ, ਹੈ ਉਹ ਹੁਣ ਵੀ ਜਗਿਆਸੂ ਹੈ ਪਰ ਹੁਣ ਉਸ ਦੀ ਜਗਿਆਸਾ ਅੰਤਰਮੁਖੀ ਹੋ ਗਈ ਹੈ।

ਤੁਹਾਨੂੰ ਅੰਦਰ ਬਹੁਤ ਸਾਰੀਆਂ ਕ੍ਰਮਿਤ ਘਟਨਾਵਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ, ਤੁਸੀਂ ਥੋੜ੍ਹੀ ਦੇਰ ਲਈ ਭਾਵੇਂ ਹੈਰਾਨ ਹੀ ਹੋ ਜਾਓ, ਭਾਵੇਂ ਗਦ ਗਦ ਹੋ ਜਾਓ, ਆਪਣੇ ਆਪ ਨੂੰ ਤੁਛ ਮਹਿਸੂਸ ਕਰੋ ਭਾਵੇਂ ਥੋੜ੍ਹੀ ਦੇਰ ਲਈ ਆਪਣੇ ਆਪ ਨੂੰ ਸੂਖਸ਼ਮ ਅਨੁਭਵਾਂ ਨਾਲ ਇਕਮਿਕ ਵੀ ਨਾ ਕਰ ਸਕੋ, ਪਰ ਜਦੋਂ ਤੁਸੀਂ ਸਾਧਨਾ ਕਰਨ ਲਗ ਪੈਂਦੇ ਹੋ, ਤੁਸੀਂ ਦੋ ਪ੍ਰਕਾਰ ਦੇ ਅਨੁਭਵਾਂ ਨੂੰ ਨਿਖੇੜਨ ਲਗ ਪੈਂਦੇ ਹੋ, ਕੁਝ ਨਿਖੇਦੀ ਵਾਲੇ ਹੁੰਦੇ ਹਨ, ਕੁਝ ਪ੍ਰਤੱਖਵਾਦੀ, ਕੁਝ ਅਨੁਭਵ ਲਾਭਦਾਇਕ ਹੁੰਦੇ ਹਨ, ਕੁਝ ਹਾਨੀਕਾਰਕ ਹੁੰਦੇ ਹਨ, ਕੁਝ ਗੁਮਰਾਹ ਕਰਨ ਵਾਲੇ ਹੁੰਦੇ ਹਨ, ਕੁਝ ਸਹਾਇਕ ਹੁੰਦੇ ਹਨ, ਹੌਲੀ-ਹੌਲੀ ਤੁਸੀਂ ਹਾਨੀਕਾਰਕ ਅਨੁਭਵਾਂ ਨੂੰ ਛੱਡਣਾ ਸਿੱਖ ਜਾਂਦੇ ਹੋ ਅਤੇ ਲਾਭਦਾਇਕ ਅਨੁਭਵਾਂ ਨੂੰ ਰੱਖਣਾ ਸਿੱਖ ਲੈਂਦੇ ਹੋ, ਤਾਂ ਜੋ ਤੁਸੀਂ ਸਾਧਨਾ ਵਿਚ ਡੂੰਘੇ ਜਾ ਸਕੋ। ਜੇ ਤੁਸੀਂ ਧੀਰਜ ਵਾਲੇ ਹੋ, ਸ਼ਾਂਤ ਸੁਭਾਅ ਹੋ, ਆਪਣੀ ਅੰਦਰ

ਦੀ ਸ਼ਕਤੀ ਤੇ ਭਰੋਸਾ ਰਖਦੇ ਹੋ ਤਾਂ ਤੁਸੀਂ ਦ੍ਰਿੜ੍ਹ ਹੋ ਕੇ ਸਾਧਨ ਵਿਚ ਲੱਗੇ ਰਹੋਗੇ ਅਤੇ ਚੰਗੇ ਬੁਰੇ ਦਾ ਨਿਰਨਾ ਲੈ ਸਕੋਗੇ ਤੇ ਬੁਰੇ ਨੂੰ ਛੱਡ ਕੇ ਚੰਗੇ ਨੂੰ ਅਪਨਾਅ ਸਕੋਗੇ। ਜਦੋਂ ਤੁਸੀਂ ਅੰਦਰ ਜਾਨਣ ਲਗਦੇ ਹੋ, ਆਪਾ ਚੀਨਣ ਲਗਦੇ ਹੋ ਵਧੇਰੇ ਘਬਰਾਹਟ ਪੈਦਾ ਹੋ ਸਕਦੀ ਹੈ, ਪਰ ਸਾਧਨਾ ਦੀ ਸਹਾਇਤਾ ਨਾਲ ਤੇ ਅੰਦਰ ਦੇ ਚਾਨਣ ਨਾਲ ਤੁਹਾਨੂੰ ਚਾਨਣਾ ਮਹਿਸੂਸ ਹੋਵੇਗਾ, ਤੁਹਾਡਾ ਮਨ ਨਿਰਮਲ ਹੁੰਦਾ ਜਾਵੇਗਾ ਅਤੇ ਤੁਸੀਂ ਸਾਰੀਆਂ ਔਕੜਾਂ ਨੂੰ ਪਾਰ ਕਰ ਲਵੋਂਗੇ, ਫੇਰ ਤੁਸੀਂ ਅੰਦਰ ਦੇ ਚਾਨਣ ਦੇ ਨਾਲ-ਨਾਲ ਤੁਰਦੇ ਆਤਮਾ ਤਕ, ਪਹੁੰਚ ਜਾਂਦੇ ਹੋ ਤੁਸੀਂ ਆਪ ਜਗਿਆਸੂ ਰੂਪ ਵਿਚ, ਚਾਨਣ ਅਤੇ ਸਾਧਨ ਸਾਰੇ ਹੀ ਮਿਲ ਕੇ ਪਰਮ ਅਨੰਦ ਤਕ ਆਤਮਾ ਤਕ ਪਹੁੰਚਾ ਦਿੰਦੇ ਹਨ, ਇਸ ਤਰ੍ਹਾਂ ਜਗਿਆਸੂ ਆਪ ਹੀ ਆਪਣੇ ਹੱਥੀਂ ਆਪਣਾ ਕਾਰਜ ਸਵਾਰ ਲੈਂਦਾ ਹੈ।

ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਪ ਨੂੰ ਕਦੀ ਵੀ ਪੁਰਾਣੀਆਂ ਆਦਤਾਂ ਵਿਚ ਮੁੜ ਕੇ ਨਾ ਪੈਣ ਦੇਵੇ, ਆਤਮਾ ਹੀ ਤੁਹਾਡਾ ਸੱਚਾ ਮਿਤਰ ਹੈ, ਪਰ ਜੇ ਜਗਿਆਸੂ ਆਪਣੇ ਸਾਧਨਾ ਦੀ ਵਰਤੋਂ ਨਾ ਕਰੇ, ਉਹ ਸਾਧਨ ਜਿਹੜੇ ਉਸ ਦੇ ਅੰਦਰ ਹਨ, ਉਸ ਦੇ ਉਲਟ ਉਹ ਬਾਹਰ ਦੇ ਸਾਧਨਾ ਤੇ ਨਿਰਭਰ ਰਹੇ, ਉਹ ਆਪ ਹੀ ਆਪਣਾ ਵੈਰੀ ਬਣ ਜਾਂਦਾ ਹੈ, ਤੁਸੀਂ ਆਪ ਹੀ ਆਪਣੇ ਮਿਤਰ ਹੋ, ਆਪ ਹੀ ਆਪਣੇ ਵੈਰੀ ਹੋ। ਜਿਸ ਨੇ ਆਪਣਾ ਆਪਾ ਅੰਦਰ ਦੇ ਚਾਨਣ ਰਾਹੀਂ ਕਾਬੂ ਕਰ ਲਿਆ ਹੈ ਉਹ ਆਪਣਾ ਮਿਤ੍ਰ ਬਣ ਗਿਆ ਹੈ, ਪਰ ਜਿਸ ਨੇ ਆਪਣਾ ਆਪ ਕਾਬੂ ਨਹੀਂ ਕੀਤਾ, ਸੰਜਮ ਵਿਚ ਨਹੀਂ ਆਇਆ ਉਹ ਆਪਣਾ ਵੈਰੀ ਹੈ। ਆਪਾ ਕਾਬੂ ਕਰਨ ਲਈ ਸੰਜਮ ਬਹੁਤ ਹੀ ਜ਼ਰੂਰੀ ਹੈ। ਸੰਜਮ ਇਕ ਬਹੁਤ ਵੱਡਾ ਮਿਤ੍ਰ ਹੈ। ਇਸ ਤੋਂ ਬਿਨਾਂ ਮਨ ਦੀਆਂ ਸ਼ਕਤੀਆਂ ਰੁਕਾਵਟ ਪੈਦਾ ਕਰਦੀਆਂ ਹਨ, ਸੰਜਮ ਸਾਡਾ ਮਿਤਰ ਹੈ, ਬਿਨਾਂ ਸੰਜਮ ਤੁਸੀਂ ਆਪਣੇ ਵੈਰੀ ਹੋ।

ਜਗਿਆਸੂ ਜਾਂ ਆਮ ਵਿਦਿਆਰਥੀ ਆਪਣੀਆਂ ਕਮਜ਼ੋਰੀਆਂ ਨੂੰ ਦੂਸਰਿਆਂ ਦੀਆਂ ਬਣਾ ਕੇ ਦਸਦੇ ਹਨ, ਇਸ ਤਰ੍ਹਾਂ ਨਾਲ ਉਹ ਆਪਣੇ ਆਪ ਤੋਂ ਸੌਖਾ ਹੀ ਛੁਟਕਾਰਾ ਪਾ ਲੈਂਦੇ ਹਨ, ਕਦੀ ਵੀ ਕੋਈ ਆਪਣੀਆਂ ਕਮਜ਼ੋਰੀਆਂ ਦੀ ਜ਼ਿੰਮੇਵਾਰੀ ਨਹੀਂ ਲੈਣੀ ਚਾਹੁੰਦਾ, ਆਪਣੀਆਂ ਗਲਤੀਆਂ ਨਹੀਂ ਮੰਨਣਾ ਚਾਹੁੰਦਾ ਪਰ ਜਦੋਂ ਵਿਦਿਆਰਥੀ ਇਸ ਗੱਲ ਤੋਂ ਜਾਣੂੰ ਹੋ ਜਾਏ ਕਿ ਉਹ ਆਪਣਾ ਮਿਤ੍ਰ ਹੈ ਅਤੇ ਆਪ ਹੀ ਆਪਣਾ ਵੈਰੀ ਹੈ, ਫੇਰ ਉਹ ਵਿਵੇਕੀ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਉਹ ਆਤਮ ਮਾਰਗ ਦੀ ਇਕ ਪੌੜੀ ਹੋਰ ਉਤੇ ਚੜ੍ਹ ਜਾਂਦਾ ਹੈ।

ਜਿਸ ਜਗਿਆਸੂ ਨੂੰ ਗ੍ਰੰਥਾਂ ਦਾ ਗਿਆਨ ਨਹੀਂ ਅਤੇ ਉਸ ਨੂੰ ਕਿਸੇ ਗੁਰੂ ਨੇ ਸਿਖਿਆ ਵੀ ਨਹੀਂ ਦਿਤੀ, ਉਹ ਵਿਵੇਕੀ ਨਹੀਂ ਬਣ ਸਕਦਾ ਅਤੇ ਆਤਮਾ ਅਤੇ ਮੈਂ ਭਾਵ ਵਿਚ ਫਰਕ ਨਹੀਂ ਦੇਖ ਸਕਦਾ। ਮੈਂ ਭਾਵ ਪ੍ਰਕ੍ਰਿਤੀ ਹੈ, ਹਉਮੈ ਹੈ, ਕੇਵਲ ਸਰੀਰ, ਇੰਦ੍ਰੀਆਂ ਸੁਆਸ ਚੇਤਨ ਮਨ ਅਚੇਤ ਮਨ ਹੈ, ਇਹ ਸਦਾ ਬਦਲਦਾ ਰਹਿੰਦਾ ਹੈ, ਇਸੇ ਕਰਕੇ ਹੀ ਇਸਨੂੰ ਕੇਵਲ ਆਪਾ ਹੀ ਕਿਹਾ ਗਿਆ ਹੈ ਜਾਂ ਜੀਵ ਆਤਮਾ ਕਿਹਾ ਗਿਆ ਹੈ, ਇਸ ਆਪੇ ਦੇ ਪਿਛੇ, ਇਸ ਜੀਵ ਆਤਮਾ ਦੇ ਪਿਛੇ ਇਕ ਸਥਾਈ ਚਾਨਣ ਹੈ, ਆਤਮਾ ਨਾ ਮਰਦੀ ਹੈ, ਨਾ ਜੰਮਦੀ ਹੈ, ਇਹ ਅਜਰ ਹੈ, ਅਮਰ ਹੈ ਇਹ ਕਦੀ ਬਦਲਦੀ ਵੀ ਨਹੀਂ। ਸਿਖਣ ਦੀ ਲੋੜ ਹੈ ਹੰਗਤਾ ਤੇ ਮਮਤਾ ਤੋਂ ਉਪਰ ਉਠ ਕੇ ਆਤਮਾ ਨੂੰ ਪਛਾਨਣ ਦੀ, ਉਸ ਦੀ ਪਛਾਣ ਕਰਕੇ ਹੀ ਤੁਸੀਂ ਆਤਮਾ ਵਿਚ ਲੀਨ ਹੋ ਸਕਦੇ ਹੋ।

7. ਜਿਸ ਨੇ ਆਪਾ ਕਾਬੂ ਕਰ ਲਿਆ ਹੈ, ਜਿਸ ਲਈ ਸਭ ਕੁਝ ਸਮਾਨ ਹੈ, ਸਰਦੀ ਗਰਮੀ ਸੁੱਖ, ਦੁਖ, ਮਾਨ, ਅਪਮਾਨ ਉਹ ਸ਼ਾਂਤ ਹੈ ਉਹ ਪ੍ਰਮਾਤਮਾ ਨਾਲ ਇਕ ਹੋ ਗਿਆ ਹੈ।

8. ਜਿਸ ਦੀ ਆਤਮਾ ਗਿਆਨ ਨਾਲ ਤ੍ਰਿਪਤ ਹੋ ਚੁੱਕੀ ਜੋ ਵਿਗਿਆਨ ਨਾਲ ਭਰਪੂਰ ਹੈ ਜਿਸ ਦਾ ਮਨ ਸਥਿਰ ਹੈ ਜਿਸ ਨੇ ਇੰਦ੍ਰੀਆਂ ਤੇ ਕਾਬੂ ਪਾ ਲਿਆ ਹੈ, ਜਿਸ ਨੂੰ ਸੋਨਾ ਪੱਥਰ ਤੇ ਮਿੱਟੀ ਇਕੋ ਸਮਾਨ ਹਨ, ਉਹ ਯੋਗੀ ਆਤਮਲੀਨ ਹੈ।

9. ਜਿਹੜਾ ਸੁਹਰਿਦ ਹੈ ਮਿਤ੍ਰ ਵੈਰੀ, ਉਦਾਸੀਨ, ਮਸਤ, ਦ੍ਵੈਸ਼ੀ, ਸਬੰਧੀ ਸਾਧੂਆਂ ਅਤੇ ਪਾਪੀਆਂ ਨੂੰ ਇਕ ਸਮਾਨ ਦੇਖਦਾ ਹੈ, ਇਕ ਹੀ ਨਜ਼ਰ ਨਾਲ ਦੇਖਦਾ ਹੈ, ਉਹ ਯੋਗੀਆਂ ਵਿਚੋਂ ਸ੍ਰੇਸ਼ਟ ਹੈ।

ਜਿਸ ਨੇ ਆਪਣਾ ਆਪ ਸੰਸਾਰ ਵਿਚ ਵਿਚਰਨ ਵਾਲਾ ਆਪਾ ਹੰਗਤਾ ਤੇ ਮਮਤਾ ਨੂੰ ਜਿੱਤ ਲਿਆ ਹੈ, ਸਾਰੀਆਂ ਇੰਦ੍ਰੀਆਂ ਜਿੱਤ ਲਈਆਂ ਹਨ, ਤ੍ਰਿਸ਼ਨਾ ਤੇ ਕਾਬੂ ਪਾ ਲਿਆ ਹੈ, ਉਸ ਨੇ ਪਰਮ ਅਨੰਦ ਪ੍ਰਾਪਤ ਕਰ ਲਿਆ ਹੈ, ਉਹ ਹਰ ਤਰ੍ਹਾਂ ਦੇ ਵਿਪਰੀਤ ਤੋਂ ਉਪਰ ਹੋ ਗਿਆ ਹੈ ਭਾਵ ਉਸ ਲਈ ਸੁਖ, ਦੁਖ, ਠੰਢ, ਗਰਮੀ, ਸੋਨਾ, ਮਿੱਟੀ, ਸਮਾਨ ਹੋ ਗਿਆ ਹੈ, ਇਹੋ ਜਿਹਾ ਮਨੁੱਖ ਗਿਆਨ ਪ੍ਰਾਪਤ ਕਰਕੇ ਸਾਧਨ ਰਾਹੀਂ ਪਰਮ ਅਨੰਦ ਵਿਚ ਸਥਿਤ ਹੋ ਗਿਆ ਹੈ, ਸਦਾ ਆਤਮਾ ਵਿਚ ਲੀਨ ਰਹਿੰਦਾ ਹੈ, ਉਸ ਨੇ ਸੰਸਾਰ ਦੇ ਸੀਮਤ ਭੋਗਾਂ ਨੂੰ ਜਾਣ ਲਿਆ ਹੈ, ਉਸ ਨੂੰ ਵਿਪਰੀਤ ਵੀ ਪ੍ਰਭਾਵਿਤ ਨਹੀਂ ਕਰ ਸਕਦੇ, ਉਸ ਲਈ ਮਿੱਟੀ ਅਤੇ ਸੋਨੇ ਦਾ ਢੇਲਾ ਬਰਾਬਰ ਹਨ ਭਾਵ ਇਕੋ ਹੀ ਮਹੱਤਵ ਰਖਦੇ ਹਨ ਇਹੋ ਜਿਹੇ ਪਹੁੰਚੇ ਹੋਏ ਨੂੰ ਸ੍ਰੇਸ਼ਟ ਯੋਗੀ ਕਹਿੰਦੇ ਹਨ।

ਜਿਸ ਨੇ ਇੰਦ੍ਰੀਆਂ ਨੂੰ ਜਿੱਤ ਲਿਆ ਹੈ, ਆਪਣੇ ਆਪ ਤੇ ਕਾਬੂ ਪਾ ਲਿਆ ਹੈ ਉਸ ਨੂੰ ਆਤਮ-ਜੀਤਾ ਕਹਿੰਦੇ ਹਨ। ਇਹੋ ਜਿਹਾ ਯੋਗੀ ਸੰਸਾਰ ਦੇ ਲੋਭ ਮੋਹ ਤੋਂ ਮੁਕਤ ਹੁੰਦਾ ਹੈ ਕੇਵਲ ਆਤਮਕ ਅਨੰਦ ਵਿਚ ਹੀ ਰਹਿੰਦਾ ਹੈ, ਆਤਮਕ ਅਨੰਦ ਜਿਹੜਾ ਅੰਦਰ ਹੈ ਉਹ ਸਥਾਈ ਹੈ, ਸੰਸਾਰ ਦੇ ਸੁਖ, ਭੋਗ ਕੇਵਲ ਛਿਨਭੰਗਰ ਹੀ ਹੁੰਦੇ ਹਨ, ਸੰਸਾਰ ਦੇ ਸੁਖ ਛੇਤੀ ਹੀ ਦੁਖ ਵਿਚ ਬਦਲ ਜਾਂਦੇ ਹਨ, ਸੰਸਾਰ ਵਿਚ ਰਹਿੰਦਿਆਂ ਜਾਂ ਤੁਸੀਂ ਸੁਖੀ ਮਹਿਸੂਸ ਕਰਦੇ ਹੋ ਜਾਂ ਦੁਖੀ, ਇਹ ਗੱਲ ਯੋਗੀ ਤੇ ਲਾਗੂ ਨਹੀਂ ਹੁੰਦੀ, ਉਹ ਸਦਾ ਪਰਮ ਅਨੰਦ ਅਵਸਥਾ ਵਿਚ ਰਹਿੰਦਾ ਹੈ, ਇਹੋ ਜਿਹੇ ਯੋਗੀ ਦੀ ਪਛਾਣ ਕੋਈ ਸੌਖੀ ਨਹੀਂ, ਆਮ ਮਨੁੱਖ ਆਪਣੇ ਆਪੇ ਨੂੰ ਸਮੇਟ ਸਮੇਟ ਕੇ ਰਖਦਾ ਰਹਿੰਦਾ ਹੈ, ਉਸ ਵਿਚ ਹੀ ਵੱਡਾਪਨ ਸਮਝਦੇ ਹਨ। ਸ਼ੋਹਰਤ ਤੇ ਆਪਣਾ ਨਾਮ ਉਚਾ ਕਰਨ ਲਈ ਉਹ ਆਪਣੇ ਝੂਠੇ ਪਾਸੇ ਨਾਲ ਜੁੜ ਜਾਂਦਾ ਹੈ, ਉਹ ਹਉਮੈ ਦਾ ਹੀ ਪ੍ਰਤੀਕ ਹੁੰਦਾ ਹੈ।

'ਆਤਮ ਮਾਰਗ', ਅਗਸਤ, 1999

ਜਿਹੜੇ ਮਹਾਂਪੁਰਖ ਯੋਗੀ ਅੰਦਰ ਦੇ ਮਾਰਗ, ਆਤਮ ਮਾਰਗ ਤੇ ਚਲਦੇ ਹਨ ਉਹ ਸੰਸਾਰਕ ਸ਼ੋਹਰਤ ਤੇ ਮਾਨ ਤੋਂ, ਅਪਮਾਨ ਤੋਂ ਉਚੇ ਉਠ ਕੇ ਅਨੰਦ ਵਿਚ ਰਹਿੰਦੇ ਹਨ। ਜਿਹੜੇ ਆਪਾ ਚੀਨ ਲੈਂਦੇ ਹਨ, ਆਤਮਾ ਨੂੰ ਜਾਣ ਜਾਂਦੇ ਹਨ ਉਹ ਇਸ ਧਰਤੀ ਉਤੇ ਵੀ ਅਨੰਦ ਹੀ ਬਿਖਰਾਂਦੇ ਹਨ। ਉਨ੍ਹਾਂ ਨੂੰ ਮਾਨ ਅਪਮਾਨ ਨਾਲ ਕੋਈ ਵਾਸਤਾ ਨਹੀਂ ਹੁੰਦਾ, ਉਹ ਦੁਖ ਸੁਖ ਤੋਂ ਉਪਰ ਹੁੰਦੇ ਹਨ। ਸੰਸਾਰ ਭਾਵੇਂ ਉਨ੍ਹਾਂ ਲਈ ਕੁਝ ਸੋਚੇ ਉਹ ਸਦਾ ਹੀ ਆਪਣੇ ਆਪ ਨੂੰ ਸੰਸਾਰ ਵਿਚ ਇਕ ਮੁਸਾਫਿਰ ਦੀ ਤਰ੍ਹਾਂ ਹੀ ਵਿਚਰਦੇ ਹਨ, ਸੰਸਾਰ ਇਕ ਵਿਸ਼ਰਾਮ ਗ੍ਰਿਹਿ ਦੀ ਤਰ੍ਹਾਂ ਹੈ, ਉਹ ਕਦੀ ਵੀ ਇਸ ਨੂੰ ਆਪਣਾ ਘਰ ਨਹੀਂ ਸਮਝਦੇ, ਆਮ ਮਨੁੱਖ ਉਨ੍ਹਾਂ ਨੂੰ ਪਛਾਣ ਹੀ ਨਹੀਂ ਸਕਦੇ, ਬਹੁਤ ਥੋੜ੍ਹੇ ਹੁੰਦੇ ਹਨ ਸੰਸਾਰ ਤੇ ਜਿਹੜੇ ਉਨ੍ਹਾਂ ਨੂੰ ਪਛਾਣਦੇ ਹਨ; ਕੇਵਲ ਦੂਸਰੇ ਸੰਤ ਹੀ, ਬ੍ਰਹਮਗਿਆਨੀ ਹੀ ਉਨ੍ਹਾਂ ਨੂੰ ਪਛਾਣ ਸਕਦੇ ਹਨ ਜਿਹੜੇ ਆਪ ਪਹੁੰਚੇ ਹਨ।

ਪਹਿਲਾ ਕ੍ਰਿਸ਼ਨ ਜੀ ਅਰਜਨ ਨੂੰ ਆਪਣੀ ਸ਼ੋਹਰਤ ਮਾਣ ਬਾਰੇ ਚੇਤਨ ਕਰਾਉਂਦੇ ਹਨ, ਹੁਣ ਜੋ ਸਿਖਿਆ ਦਿਤੀ ਜਾ ਰਹੀ ਹੈ ਉਹ ਪਹਿਲੀ ਸਿਖਿਆ ਤੋਂ ਵਿਪਰੀਤ ਨਹੀਂ ਹੈ। ਕ੍ਰਿਸ਼ਨ ਜੀ ਅਰਜਨ ਨੂੰ ਆਪਣੀਆਂ ਡੀਊਟੀਆਂ ਬਾਰੇ ਦਸ ਰਹੇ ਸਨ, ਉਸ ਨੂੰ ਯਾਦ ਕਰਾ ਰਹੇ ਸਨ ਕਿ ਉਹ ਇਕ ਆਗੂ ਹੈ, ਯੋਧਾ ਹੈ, ਉਹ ਇਕ ਬੁਜ਼ਦਿਲ ਕਾਇਰ ਕਮਜ਼ੋਰ ਨਹੀਂ, ਨਾ ਹੀ ਉਹ ਕੋਈ ਆਮ ਮਨੁੱਖ ਹੈ, ਸ੍ਵੈਮਾਨ, ਸ੍ਵੈਸਨਮਾਨ, ਆਪਣੀਆਂ ਡੀਊਟੀਆਂ ਨੂੰ ਯਾਦ ਕਰਾਉਂਦਾ ਹੈ, ਉਨ੍ਹਾਂ ਕੰਮਾਂ ਦਾ ਯਾਦ ਕਰਾਉਂਦੇ ਹਨ ਜਿਹੜੇ ਉਸ ਨੂੰ ਪੂਰੇ ਕਰਨੇ ਚਾਹੀਦੇ ਹਨ, ਇਹੋ ਜਿਹੇ ਸਨਮਾਨ, ਝੂਠੇ ਭਰੋਸੇ ਨਹੀਂ ਦਿਵਾਉਂਦੇ, ਜਿਹੜੇ ਭਰਮਾਂ ਵਿਚ ਰਹਿੰਦੇ ਹਨ, ਮਾਇਆ ਵਿਚ ਉਲਝੇ ਰਹਿੰਦੇ ਹਨ, ਜਿਨ੍ਹਾਂ ਨੂੰ ਆਪਣੇ ਆਪ ਉਤੇ ਭਰੋਸਾ ਨਹੀਂ ਹੁੰਦਾ, ਉਨ੍ਹਾਂ ਨੂੰ ਆਪਣੀਆਂ ਡੀਊਟੀਆਂ ਦਾ ਵੀ ਗਿਆਨ ਨਹੀਂ ਹੁੰਦਾ। ਉਹ ਸੁਆਰਥੀ ਹੁੰਦੇ ਹਨ, ਹਉਮੈ ਦੇ ਭਰੇ ਹੁੰਦੇ ਹਨ ਕੇਵਲ ਆਪਣੀ ਤ੍ਰਿਸ਼ਨਾ ਲਈ ਹੀ ਕੰਮ ਕਰਦੇ ਹਨ, ਇਨ੍ਹਾਂ ਦਾ ਕੋਈ ਸ੍ਵੈਮਾਨ ਨਹੀਂ ਹੁੰਦਾ ਕਿਉਂਕਿ ਇਹ ਜਾਣਦੇ ਹਨ ਕਿ ਅੰਦਰੋਂ ਇਹ ਉਹ ਨਹੀਂ ਹਨ ਜੋ ਸੰਸਾਰ ਨੂੰ ਬਣ ਕੇ ਦਿਖਾ ਰਹੇ ਹਨ, ਉਹ ਲਾਚਾਰ ਬਣੇ ਰਹਿੰਦੇ ਹਨ ਕਿਉਂਕਿ ਉਹ ਵਿਸ਼ੇ ਭੋਗਾਂ ਦੇ ਨਸ਼ੇ ਵਿਚ ਡੁੱਬੇ ਰਹਿੰਦੇ ਹਨ ਅਤੇ ਆਪਣੇ ਬਚਾਅ ਲਈ ਆਲੇ ਦੁਆਲੇ ਕੰਧਾਂ ਉਸਾਰ ਲੈਂਦੇ ਹਨ, ਆਪਣੇ ਅੰਦਰ ਦੇ ਭੈ ਤੋਂ ਬਚਣ ਲਈ। ਇਹ ਦੋ ਤਰ੍ਹਾਂ ਦੇ ਮਨੁੱਖਾਂ ਵਿਚ ਬਹੁਤ ਫਰਕ ਹੁੰਦੇ ਹਨ, ਇਕਨਾਂ ਦਾ ਸੱਚਾ ਸ੍ਵੈਮਾਨ ਹੁੰਦਾ ਹੈ ਦੂਸਰੇ ਕੇਵਲ ਦੇਖਣ ਵਿਚ ਸ੍ਵੈਮਾਨੀ ਲਗਦੇ ਹਨ।

ਗੁਰੂ ਅਤੇ ਅਧਿਆਪਕ ਆਪਣੇ ਸ਼ਿਸ਼ਾਂ ਅਤੇ ਚੇਲਿਆਂ ਨੂੰ ਚੰਗੀ ਤਰ੍ਹਾਂ ਦੇਖਦਾ ਹੈ, ਉਨ੍ਹਾਂ ਦਾ ਆਚਾਰ ਵਿਹਾਰ ਦੇਖਦਾ ਹੈ, ਉਹ ਦੇਖ ਲੈਂਦਾ ਹੈ ਕਿਸੇ ਸ਼ਿਸ਼ ਵਿਚ ਸ੍ਵੈਮਾਨ ਨਹੀਂ ਹੁੰਦਾ, ਇਸਦੇ ਉਲਟ ਉਹ ਆਪਣੇ ਆਪ ਨੂੰ ਨਿਖੇਦਦੇ ਹਨ ਅਤੇ ਇਸ ਤਰ੍ਹਾਂ ਕਰਕੇ ਉਹ ਆਪਣਾ ਕਮਜ਼ੋਰ ਤੇ ਬੁਰਾ ਹਿੱਸਾ ਲੁਕਾ ਲੈਂਦੇ ਹਨ ਤੇ ਆਪਣੇ ਆਪ ਤੇ ਮਖੌਟਾ ਪਾ ਲੈਂਦੇ ਹਨ, ਜਿਹੜੀ ਰੂਪ ਰੇਖਾ ਉਹ ਦੂਸਰਿਆਂ ਅੱਗੇ ਰਖਦੇ ਹਨ ਇਹ ਉਨ੍ਹਾਂ ਦੇ ਸ੍ਵੈ ਤੇ ਬਿਲਕੁਲ ਭਰੋਸਾ ਨਹੀਂ ਦਰਸਾਉਂਦੀ, ਇਹ ਬੱਚਿਆਂ ਲਈ ਹਾਨੀਕਾਰਕ ਹੋ ਕੇ ਉਨ੍ਹਾਂ ਦੀ ਤਰੱਕੀ ਵਿਚ ਰੁਕਾਵਟ ਬਣਦੀ ਹੈ। ਇਕ ਅੱਛਾ ਸ਼ਿਸ਼ ਆਪਾਂ ਚੰਗੀ ਤਰ੍ਹਾਂ ਜਾਣਦਾ ਹੈ, ਆਪਣੇ ਗੁਣ ਅਵਗੁਣ ਬਹੁਤ ਅੱਛੀ ਤਰ੍ਹਾਂ ਜਾਣਦਾ ਹੈ ਉਹ ਆਪਣੇ ਚੇਤਨ ਵਿਚ ਸਾਰੇ ਗੁਣ ਅਵਗੁਣ ਰਖਦਾ ਹੈ, ਇਹ ਹੀ ਸੱਚਾ ਸ੍ਵੈਮਾਨ ਹੈ, ਜੇ ਸਵੈਮਾਨ ਖਤਮ ਹੋ ਜਾਵੇ ਤਾਂ ਮਨੁੱਖ ਅੰਦਰੋਂ ਖੋਖਲਾ ਹੋ ਜਾਂਦਾ ਹੈ।

ਸੰਤਾਂ ਨੂੰ ਕੋਈ ਫਰਕ ਨਹੀਂ ਪੈਂਦਾ, ਉਨ੍ਹਾਂ ਨੂੰ ਕੋਈ ਜਾਣੇ ਚਾਹੇ ਨਾ ਜਾਣੇ, ਜਿਹੜੇ ਉਥੇ ਤਕ ਪਹੁੰਚ ਗਏ ਹਨ, ਉਹ ਹੀ ਉਨ੍ਹਾਂ ਨੂੰ ਪਛਾਣ ਸਕਦੇ ਹਨ, ਉਨ੍ਹਾਂ ਤੋਂ ਕੁਝ ਪ੍ਰਾਪਤ ਕਰ ਸਕਦੇ ਹਨ, ਅਰਜਨ ਤਾਂ ਇਕ ਆਗੂ ਹੈ, ਯੋਧਾ ਹੈ ਉਸ ਨੂੰ ਲੱਖਾਂ ਲੋਕ ਮੰਨਦੇ ਹਨ। ਜੇ ਉਸ ਨੂੰ ਹੀ ਧਰਮ ਦਾ ਗਿਆਨ ਨਹੀਂ ਹੋਵੇਗਾ, ਉਹ ਹੀ ਆਪਣੀ ਡੀਊਟੀ ਨਹੀਂ ਕਰੇਗਾ ਉਸ ਨੂੰ ਕੋਈ ਸਤਿਕਾਰੇਗਾ ਨਹੀਂ, ਕੋਈ ਵੀ ਉਸ ਨੂੰ ਸਲਾਹੇਗਾ ਨਹੀਂ, ਉਸ ਦੀ ਸਥਿਤੀ ਸੰਤਾਂ ਨਾਲੋਂ ਵਖਰੀ ਹੈ, ਉਸ ਨੂੰ ਧਰਮ ਨਿਭਾਉਣ ਦੀ ਲੋੜ ਹੈ, ਆਪਣੀ ਡੀਊਟੀ ਸੁਚੱਜੀ ਤਰ੍ਹਾਂ ਕਰਨ ਦੀ ਲੋੜ ਹੈ, ਨਿਸੁਆਰਥ ਹੋ ਕੇ ਕਰਨ ਦੀ ਲੋੜ ਹੈ, ਪਿਆਰ ਨਾਲ ਕਰਨ ਦੀ ਲੋੜ ਹੈ, ਆਗੂਆਂ ਦਾ ਆਚਾਰ ਵਿਹਾਰ ਆਮ ਮਨੁੱਖ ਲਈ ਇਕ ਮਿਸਾਲ ਵਜੋਂ ਹੁੰਦਾ ਹੈ, ਇਸ ਕਰਕੇ ਉਨ੍ਹਾਂ ਨੂੰ ਸਤ੍ਰਕ ਰਹਿਣਾ ਚਾਹੀਦਾ ਹੈ, ਆਪਣੀਆਂ ਡੀਊਟੀਆਂ ਲਈ ਚੇਤਨ ਰਹਿਣਾ ਚਾਹੀਦਾ ਹੈ, ਤਾਂ ਜੋ ਕੋਈ ਕਿਸੇ ਕਿਸਮ ਦਾ ਭਰਮ ਨਾ ਰਹੇ। ਆਮ ਲੋਕੀ ਆਮ ਤੌਰ ਤੇ ਆਪਣੇ ਆਗੂਆਂ ਨੂੰ ਸਤਿਕਾਰਦੇ ਹਨ ਪਰ ਸੱਚੇ ਆਗੂ ਇਨ੍ਹਾਂ ਗੱਲਾਂ ਤੋਂ ਪ੍ਰਭਾਵਿਤ ਨਹੀਂ ਹੁੰਦੇ, ਕਿਸੇ ਕਿਸਮ ਦਾ ਸਤਿਕਾਰ ਉਨ੍ਹਾਂ ਨੂੰ ਛੋਂਹਦਾ ਨਹੀਂ।

ਮਾਨਵਤਾ ਦੇ ਵੱਡੇ ਵੱਡੇ ਆਗੂ ਤੇ ਪੱਥ ਪਰਦਰਸ਼ਕ ਆਪਣੀਆਂ ਰੁਚੀਆਂ ਬਦਲਿਆ ਨਹੀਂ ਕਰਦੇ, ਨਾ ਹੀ ਕਦੀ ਆਪਣੀ ਸ਼ਾਂਤੀ ਨੂੰ ਭੰਗ ਹੋਣ ਦਿੰਦੇ ਹਨ, ਨਾ ਹੀ ਆਪਣੀ ਸੰਤੁਲਤਾ ਗਵਾਉਂਦੇ ਹਨ, ਉਹ ਸਦਾ ਹੀ ਅਣਛੋਹ ਰਹਿੰਦੇ ਹਨ, ਭਾਵੇਂ ਕੋਈ ਉਨ੍ਹਾਂ ਦਾ ਸਤਿਕਾਰ ਕਰੇ ਨਾ ਕਰੇ, ਕੋਈ ਉਨ੍ਹਾਂ ਨੂੰ ਠੀਕ ਸਮਝੇ ਜਾਂ ਨਾ ਸਮਝੇ, ਉਹ ਤਾਂ ਆਪਣਾ ਧਰਮ ਨਿਭਾਅ ਰਹੇ ਹੁੰਦੇ ਹਨ, ਆਪਣੀ ਡੀਊਟੀ ਕਰ ਰਹੇ ਹੁੰਦੇ ਹਨ, ਇਹੋ ਜਿਹੇ ਆਗੂ ਸਭ ਨੂੰ ਇਕੋ ਤਰ੍ਹਾਂ ਦੇਖਦੇ ਹਨ ਉਹ ਪਾਪੀ ਤੇ ਸੰਤਾਂ ਨੂੰ ਇਕੋ ਹੀ ਤਰ੍ਹਾਂ ਦੇਖਦੇ ਹਨ। ਇਹ ਦੂਸਰਿਆਂ ਦਾ ਨਿਰਣਾ ਨਹੀਂ ਕਰਦੇ, ਉਹ ਤਾਂ ਹਰ ਇਕ ਨੂੰ ਸਵੀਕਾਰ ਕਰਦੇ ਹਨ, ਉਹ ਆਮ ਤੌਰ ਤੇ ਨਾ ਕਿਸੇ ਦੀ ਸ਼ਲਾਘਾ ਕਰਦੇ ਹਨ, ਨਾ ਕਿਸੇ ਦੀ ਨਿੰਦਿਆ ਕਰਦੇ ਹਨ, ਇਕ ਸੰਤ ਦੀ ਰੁਚੀ ਰਵਯਾ ਦੂਸਰੇ ਸੰਤ ਵਲ ਅਤੇ ਇਕ ਬੁਰਾਈ ਕਰਨ ਵਾਲੇ ਵਲ ਇਕੋ ਜਿਹਾ ਹੁੰਦਾ ਹੈ, ਉਨ੍ਹਾਂ ਦੀ ਨਿਰਣਾ ਸ਼ਕਤੀ ਸਦਾ ਸਮ ਰਹਿੰਦੀ ਹੈ, ਉਨ੍ਹਾਂ ਨੇ ਸਮਤਾ ਪ੍ਰਾਪਤ ਕਰ ਲਈ ਹੈ, ਉਹ ਨਾ ਤਾਂ ਸੰਤਾਂ ਦੀ ਤਰਫਦਾਰੀ ਕਰਦੇ ਹਨ, ਨਾ ਹੀ ਬੁਰਾ ਕਰਨ ਵਾਲਿਆਂ ਨਾਲ ਕਰੂਰ ਹੁੰਦੇ ਹਨ, ਉਨ੍ਹਾਂ ਨੇ ਸ਼ਾਂਤੀ, ਸਮਾਨਤਾ, ਸਮਾਚਿਤਤਾ ਪ੍ਰਾਪਤ ਕਰ ਲਈ ਹੈ, ਉਹ ਇਸ ਪੱਧਰ ਤੇ ਪਹੁੰਚ ਚੁੱਕੇ ਹਨ ਜਿਥੇ ਕੁਝ ਵੀ ਉਨ੍ਹਾਂ ਤੇ ਪ੍ਰਭਾਵ ਨਹੀਂ ਪਾ ਸਕਦਾ, ਯੋਗ ਅਨੁਸਾਰ ਇਸ

ਸਥਿਤੀ ਨੂੰ ਇਕ ਸਾਖੀ (ਦੇਖਣ ਵਾਲੇ) ਦੀ ਸਥਿਤੀ ਕਿਹਾ ਜਾਂਦਾ ਹੈ, ਜਿਥੇ ਤੁਸੀਂ ਸਾਖੀ ਹੋ ਕੇ ਸਭ ਕੁਝ ਦੇਖ ਰਹੇ ਹੋ ਪਰ ਉਸ ਵਿਚ ਆਪਣੇ ਆਪ ਨੂੰ ਉਸ ਦਾ ਹਿੱਸਾ ਨਹੀਂ ਬਣਾਉਂਦੇ।

10. ਯੋਗੀ ਮਨ ਤੇ ਸਰੀਰ ਨੂੰ ਕਾਬੂ ਵਿਚ ਰੱਖ ਕੇ ਆਸਾ ਰਹਿਤ ਹੋ ਕੇ, ਅਪਰਿਗ੍ਰਹੀ (ਅਤਿਅਵਸ਼ਕ ਚੀਜ਼ਾਂ ਰੱਖ ਕੇ) ਹੋ ਕੇ ਇਕਾਂਤ ਵਿਚ ਰਹਿ ਕੇ ਆਪਣੇ ਮਨ ਚਿਤ ਨੂੰ ਇਕਾਗਰ ਕਰਕੇ ਨਿਰੰਤਰ ਜੋੜੇ।

11. ਸਮ ਧਰਤੀ ਜੋ ਨਾ ਬਹੁਤ ਉਚੀ ਹੋਵੇ, ਨਾ ਨੀਵੀਂ, ਇਕ ਪਵਿੱਤਰ ਸਥਾਨ ਤੇ ਕੁਸ਼ਾ ਵਿਛਾ ਕੇ ਉਸ ਉਤੇ ਕਾਲੀ ਮ੍ਰਿਗਸ਼ਾਲਾ ਵਿਛਾ ਕੇ, ਕਪੜਾ ਵਿਛਾ ਕੇ ਆਸਨ ਲਗਾਓ।

12. ਉਸ ਆਸਨ ਤੇ ਬੈਠ ਕੇ ਮਨ ਚਿਤ ਇਕਾਗਰ ਕਰਕੇ ਇੰਦ੍ਰੀਆਂ ਨੂੰ ਬਾਹਰ ਜਾਣ ਤੋਂ ਰੋਕ ਕੇ, ਆਤਮ ਸੁਧੀ ਲਈ ਯੋਗ ਵਿਚ ਜੁੜੇ।

13. ਧੜ, ਸਿਰ ਅਤੇ ਗਰਦਨ ਨੂੰ ਸਿੱਧਾ ਰੱਖਕੇ ਹਿਲਾਵੇ ਨਾ, ਦ੍ਰਿਸ਼ਟੀ ਨੂੰ ਹਿਲਾਏ ਬਿਨਾ ਇਕ ਟਕ ਨੱਕ ਦੀ ਨੋਕ ਤੇ ਟਿਕਾਵੇ, ਹੋਰ ਕਿਸੇ ਪਾਸੇ ਨਾ ਦੇਖੇ।

14. ਸ਼ਾਂਤ ਚਿੱਤ ਹੋ ਕੇ ਜਤੀ, ਨਿਰਭੈ, ਯੁਕਤੀ (ਯੋਗੀ) ਹੋ ਕੇ, ਮਨ ਕਾਬੂ ਕਰਕੇ ਮੇਰੇ ਵਲ ਲੱਗੇ, ਮੇਰੇ ਪਰਾਇਣ ਹੋ ਕੇ ਅਭਿਆਸ ਕਰੇ।

15. ਇਹੋ ਜਿਹਾ ਯੋਗੀ ਮਨ ਵਸ ਕਰਕੇ ਸਦਾ ਆਤਮਾ ਨਾਲ ਜੁੜਿਆ ਹੋਇਆ, ਪਰਮ ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ ਉਹ ਸ਼ਾਂਤੀ ਨਿਰਵਾਨ ਵਿਚ ਜਾ ਮਿਲਾਉਂਦੀ ਹੈ ਜੋ ਵਾਸਤਵ ਵਿਚ ਮੈਂ ਹੀ ਹਾਂ।

ਦਸਵੇਂ ਸ਼ਲੋਕ ਤੋਂ ਪ੍ਰੈਕਟੀਕਲ ਸਿਖਿਆ ਦਿਤੀ ਜਾ ਰਹੀ ਹੈ ਜਿਹੜੀ ਸੰਸਾਰ ਵਿਚ ਰਹਿਣ ਵਾਲਿਆਂ ਨੂੰ ਅਤੇ ਸਾਧੂਆਂ ਨੂੰ ਬਹੁਤ ਲਾਭਦਾਇਕ ਹੈ, ਬਾਹਰੀ ਗਿਆਨ ਸਾਧਕ ਲਈ ਪ੍ਰੇਰਕ ਹੋ ਸਕਦਾ ਹੈ, ਸਾਧਕ ਨੂੰ ਰਾਹੇ ਪਾ ਸਕਦਾ ਹੈ ਪਰ ਪ੍ਰਤੱਖ ਗਿਆਨ ਤੋਂ ਬਿਨਾਂ, ਅਨੁਭਵ ਤੋਂ ਬਿਨਾਂ ਗਿਆਨ ਦੀ ਜਾਨਣ ਦੀ ਭੁੱਖ ਨਹੀਂ ਬੁਝਿਆ ਕਰਦੀ, ਜਦੋਂ ਸਾਧਕ ਗਿਆਨ ਦੀ ਜੋਤੀ ਜਗਾਉਣੀ ਸਿੱਖ ਲੈਂਦਾ ਹੈ ਉਹ ਆਤਮ ਮਾਰਗ ਤੇ ਟੁਰਨਾ ਸਿੱਖ ਲੈਂਦਾ ਹੈ। ਉਹ ਇਹੋ ਜਿਹੀ ਸਥਿਤੀ ਤੇ ਪਹੁੰਚ ਜਾਂਦਾ ਹੈ ਜਿਥੇ ਸਾਰੇ ਸੰਸਕਾਰ ਭਸਮ ਕਰ ਦਿਤੇ ਜਾਂਦੇ ਹਨ, ਉਹ ਸ਼ੁਧ ਹੋ ਜਾਂਦਾ ਹੈ। ਜਦੋਂ ਅਸੀਂ ਕਹਿੰਦੇ ਹਾਂ ਹਰ ਇਕ ਨੂੰ ਸ਼ੁਧ ਹੋਣ, ਸੋਧੇ ਜਾਣ ਦੀ ਲੋੜ ਹੈ, ਇਸ ਤੋਂ ਭਾਵ ਹੈ ਕਿ ਮਨ ਇਕ ਗੁਲਾਮ ਦੀ ਤਰ੍ਹਾਂ ਸੰਸਕਾਰਾਂ ਅਨੁਸਾਰ ਜਾਂ ਆਦਤਾਂ ਅਨੁਸਾਰ ਕੰਮ ਕਰਦਾ ਹੈ, ਸੋਧਿਆ ਹੋਇਆ ਬਾਹਰ ਨਹੀਂ ਦੌੜਦਾ, ਮਨ ਨੂੰ ਕਾਬੂ ਕਰਨਾ ਉਸ ਦੀਆਂ ਕ੍ਰਿਆਵਾਂ ਨੂੰ ਸੋਧਣਾ ਅਵਸ਼ਕ ਹੈ, ਮਨ ਨੂੰ ਸੋਧਣਾ ਤੇ ਸੋਧਣ ਲਈ ਦ੍ਰਿੜ੍ਹਤਾ ਅਤੇ ਪ੍ਰੈਕਟੀਕਲ ਤਰੀਕਿਆਂ ਦੀ ਲੋੜ ਹੈ, ਜਦੋਂ ਸੱਚ ਨੂੰ ਜਾਨਣ ਦੀ ਇੱਛਾ ਹੁੰਦੀ ਹੈ ਅਤੇ ਉਹ ਆਪਣੇ ਤੁਛ ਹੋਣ ਦਾ ਅਹਿਸਾਸ ਕਰਦਾ ਹੈ, ਫੇਰ ਸਾਧਨਾ ਹੀ ਇਕ ਰਸਤਾ ਰਹਿ ਜਾਂਦਾ ਹੈ, ਅੰਦਰ ਦੇ ਅਭਿਆਸ ਕਰਨ ਦਾ ਰਸਤਾ, ਰੌਸ਼ਨੀ ਦਾ ਮਾਰਗ।

ਯੋਗੀ ਦੇ ਜੀਵਨ ਦਾ ਮਨੋਰਥ ਆਪਣੇ ਆਪ ਨੂੰ ਸੱਚੇ ਨਾਲ ਜੋੜਨਾ, ਪਰਮਾਤਮਾ ਨਾਲ ਜੋੜਨਾ ਹੈ, ਯੋਗੀ ਸ਼ਬਦ ਉਨ੍ਹਾਂ ਲਈ ਵਰਤਿਆ ਜਾਂਦਾ ਹੈ ਜਿਹੜਾ ਪ੍ਰਮਾਤਮਾ ਨਾਲ ਜੁੜਨ ਲਈ ਸੱਚੀ ਕੋਸ਼ਿਸ਼ ਕਰ ਰਿਹਾ ਹੈ, ਅਭਿਆਸ ਕਰ ਰਿਹਾ ਹੈ, ਸਮਾਧੀ ਵਿਚ ਜੁੜਨ ਦਾ ਅਭਿਆਸ ਕਰਦਾ ਹੈ। ਜਿਹੜੇ ਮਾਰਗ ਤੇ ਯੋਗੀ ਚਲਦੇ ਹਨ, ਉਸ ਨੂੰ ਯੋਗ ਸਾਧਨਾ ਕਹਿੰਦੇ ਹਨ, ਜੇ ਤੁਹਾਡੇ ਅੰਦਰ ਅਭਿਆਸ ਦੀ ਇੱਛਾ ਹੈ ਤੁਸੀਂ ਸਾਧਨਾ ਦਾ ਮਾਰਗ ਜ਼ਰੂਰ ਪਕੜੋਗੇ, ਸਾਧਨਾ ਲਈ ਗੀਤਾ ਵਿਚ ਇਕ ਸੰਪੂਰਨ ਤੇ ਪ੍ਰੈਕਟੀਕਲ ਤਰੀਕਾ ਦੱਸਿਆ ਗਿਆ ਹੈ। ਸਾਧਨਾ ਲਈ ਚੁੱਪ ਵਿਚ ਰਹਿਣਾ ਇਕੱਲ ਵਿਚ ਰਹਿਣ ਦਾ ਫੈਸਲਾ ਹੀ ਜੀਵਨ ਦੀ ਜੋਤ ਜਗਾਉਣਾ ਹੈ, ਕੋਈ ਸਮਾਂ, ਕੋਈ ਥਾਂ ਅਤਿ ਅਵਸ਼ਕ ਹੁੰਦੀ ਜਿਥੇ ਤੁਸੀਂ ਬਿਨਾਂ ਕਿਸੇ ਵਿਘਨ ਦੇ ਬੈਠ ਕੇ ਸਾਧਨਾ ਕਰ ਸਕੋ, ਜਿਹੜਾ ਵੀ ਸਥਾਨ ਤੁਸੀਂ ਰੱਖੋ ਉਥੇ ਨਾ ਬਹੁਤੀ ਠੰਢ ਹੋਵੇ, ਨਾ ਗਰਮੀ, ਨਾ ਸਲਾਭਾ, ਸੂਰਜ ਚੜ੍ਹਨ ਤੋਂ ਪਹਿਲਾਂ ਅਤੇ ਸੂਰਜ ਛਿਪਣ ਤੋਂ ਬਾਅਦ ਦਾ ਸਮਾਂ ਬਹੁਤ ਹੀ ਠੀਕ ਰਹਿੰਦਾ ਹੈ। ਉਸ ਸਮੇਂ ਧਿਆਨ ਠੀਕ ਜੋੜਿਆ ਜਾ ਸਕਦਾ ਹੈ, ਯੋਗਾ ਆਸਣ (exercises) ਕਿਸੇ ਸਮੇਂ ਵੀ ਕੀਤੇ ਜਾ ਸਕਦੇ ਹਨ, ਪ੍ਰਾਣਾਯਾਮ ਤੇ ਆਸਨ ਦੋਨਾਂ ਦਾ ਹੀ ਅਭਿਆਸ ਕਰਨਾ ਚਾਹੀਦਾ ਹੈ, ਵਰਜਿਸ਼ ਨਾਲ ਸਰੀਰ ਤੰਦਰੁਸਤ ਰਹਿੰਦਾ ਹੈ, ਪ੍ਰਾਣਾਯਾਮ ਸਾਹ ਨੂੰ ਇਕਸਾਰ ਕਰਨ ਵਿਚ ਸਹਾਇਤਾ ਕਰਦਾ ਹੈ, ਸਰੀਰ ਦੀ ਤੰਦਰੁਸਤੀ ਤੋਂ ਬਿਨਾਂ ਸਾਹ ਦੀ ਇਕਸਾਰਤਾ ਤੋਂ ਬਿਨਾਂ ਫੇਫੜਿਆਂ ਦੀ ਗਤੀ ਬਰਾਬਰ ਕੀਤੇ ਬਿਨਾਂ ਸਾਧਨਾ ਨਹੀਂ ਕੀਤੀ ਜਾ ਸਕਦੀ, ਦੂਸਰੀ ਜ਼ਰੂਰੀ ਗੱਲ ਸਾਧਨਾ ਕਰਨ ਲਈ ਤੁਹਾਡਾ ਆਹਾਰ ਹੈ। ਨਰੋਆ, ਸਾਦਾ, ਤਾਜਾ ਆਹਾਰ ਪੂਰੀ ਤਰ੍ਹਾਂ ਚਬਾ ਕੇ ਖਾਧਾ ਆਹਾਰ ਅਤੇ ਜਿੰਨੀ ਭੁੱਖ ਹੋਵੇ ਓਨਾਂ ਸਾਦਾ ਆਹਾਰ ਬਹੁਤ ਜ਼ਰੂਰੀ ਹੈ, ਪਰ ਭੋਜਨ ਤੇ ਬਹੁਤ ਸਮਾਂ ਲਾਉਣਾ ਤੇ ਉਸ ਨੂੰ ਬਹੁਤ ਸਵਾਦ ਬਣਾਉਣ ਦੀ ਖੇਚਲ ਨਹੀਂ ਕਰਨੀ ਚਾਹੀਦੀ, ਕੇਵਲ ਸਾਧਨਾ ਹੀ ਤੁਹਾਡੀ ਕ੍ਰਿਆ ਦਾ ਬਿੰਦੂ ਹੋਣਾ ਚਾਹੀਦਾ ਹੈ।

ਧਿਆਨ ਕਰਨ ਦੀ, ਸਮਾਧੀ ਲਗਾਉਣ ਦੀ ਤਿਆਰੀ ਜ਼ਿਆਦਾ ਜ਼ਰੂਰੀ ਹੈ ਸਮਾਧੀ ਲਗਾਉਣ ਦੀ ਤਿਆਰੀ ਤੋਂ ਭਾਵ ਹੈ ਦੋਨੋਂ ਤਰ੍ਹਾਂ ਦੀ ਤਿਆਰੀ ਅੰਦਰ ਦੀ, ਬਾਹਰ ਦੀ ਵੀ। ਬਾਹਰ ਦੇ ਵਾਤਾਵਰਣ ਦੀ ਅਤੇ ਅੰਦਰ ਦੀ ਸੋਧ ਉਸ ਤੋਂ ਬਿਨਾਂ ਧਿਆਨ ਹੋ ਹੀ ਨਹੀਂ ਸਕਦਾ, ਬਾਹਰ ਦਾ ਵਾਤਾਵਰਣ ਸਾਫ ਸੁਥਰਾ ਰੱਖਣਾ ਚਾਹੀਦਾ ਹੈ, ਨਿਰਵਿਘਨ, ਰੌਲੇ ਗੌਲੇ ਤੋਂ ਦੂਰ ਰੱਖਣਾ ਚਾਹੀਦਾ ਹੈ। ਜੋ ਵੀ ਮਨ ਨੂੰ ਅਸ਼ਾਂਤ ਕਰਦਾ ਹੈ, ਉਹ ਧਿਆਨ ਵਿਚ ਵਿਘਨ ਪਾਏਗਾ ਹੀ। ਹੇਠ ਲਿਖੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ : -

1. ਪਹਿਲੇ ਪਹਿਲ ਜਦੋਂ ਤੁਸੀਂ ਧਿਆਨ ਲਗਾਉਣਾ ਸ਼ੁਰੂ ਕਰਦੇ ਹੋ ਤਦ ਇਹ ਅਭਿਆਸ ਸ਼ਾਂਤ ਵਾਤਾਵਰਣ ਵਾਲੇ ਕਮਰੇ ਵਿਚ ਕਰਨਾ ਚਾਹੀਦਾ ਹੈ ਜਿਥੇ ਬਾਹਰ ਦੀਆਂ ਆਵਾਜ਼ਾਂ

ਸਾਧਕ ਨੂੰ ਅਸ਼ਾਂਤ ਨਾ ਕਰਨ, ਕਮਰਾ ਠੀਕ ਹੋਵੇ ਆਰਾਮਦਾਇਕ ਹੋਵੇ, ਸਲਾਭ ਵਾਲਾ ਨਾ ਹੋਵੇ, ਧਿਆਨ ਲਗਾਉਂਦਿਆਂ ਧੂਪ ਜਗਾਉਣੀ ਸਿਹਤ ਲਈ ਠੀਕ ਨਹੀਂ। ਜੇ ਚਾਹੋ ਤਾਂ ਪਿਛੋਂ ਜਾਂ ਪਹਿਲਾਂ ਲਗਾ ਸਕਦੇ ਹੋ।

2. ਦੋ ਕਿਸਮ ਦੇ ਯੋਗ ਆਸਨਾਂ ਦਾ ਅਭਿਆਸ ਕਰਨਾ ਚਾਹੀਦਾ ਹੈ। ਸਰੀਰ ਨੂੰ ਠੀਕ, ਸੁਡੌਲ, ਲਚਕਦਾਰ ਰੱਖਣ ਲਈ ਸਰੀਰਕ ਆਸਨ ਕਰਨੇ ਜ਼ਰੂਰੀ ਹਨ, ਜਿਸ ਆਸਨ ਤੇ ਬੈਠ ਕੇ ਧਿਆਨ ਲਗਾਉਣਾ ਹੈ ਉਹ ਬਹੁਤ ਉਚਾ ਨਹੀਂ ਹੋਣਾ ਚਾਹੀਦਾ, ਹੋ ਸਕਦਾ ਹੈ ਸਾਧਕ ਡਿੱਗ ਪਵੇ। ਜੇ ਆਸਨ ਬਿਲਕੁਲ ਨੀਵਾ ਹੋਵੇਗਾ ਤਾਂ ਕੀੜੇ ਮਕੌੜੇ ਤੰਗ ਕਰਨਗੇ। ਧਰਤੀ ਤੋਂ ਥੋੜ੍ਹਾ ਉਚਾ ਆਸਨ ਲਗਾਉਣਾ ਹੀ ਠੀਕ ਹੈ। ਇਕ ਕਾਰਨ ਇਹ ਹੈ ਕਿ ਧਰਤੀ ਦੀ ਨਮੀ ਅਸਰ ਨਹੀਂ ਕਰੇਗੀ। ਦੂਸਰਾ ਤਾਪਮਾਨ ਦਾ ਵੀ ਬਹੁਤ ਪ੍ਰਭਾਵ ਨਹੀਂ ਪਾਵੇਗਾ, ਲੱਕੜੀ ਦੀ ਚੌਂਕੀ ਠੀਕ ਅੱਛੀ ਸਮਝੀ ਜਾਂਦੀ ਹੈ, ਇਹ ਚੌਂਕੀ ਐਡੀ ਹੋਣੀ ਚਾਹੀਦੀ ਹੈ ਕਿ ਆਰਾਮ ਨਾਲ ਬੈਠਿਆ ਜਾ ਸਕੇ, ਲੱਕੜੀ ਠੰਢ ਅਤੇ ਗਰਮੀ ਨੂੰ ਛੇਤੀ ਨਹੀਂ ਪਕੜਦੀ, ਇਹ ਧਰਤੀ ਉਤੇ ਬੈਠਣ ਨਾਲੋਂ ਜਾਂ ਕਿਸੇ ਧਾਤੂ ਉਤੇ ਬੈਠਣ ਨਾਲੋਂ ਕਿਤੇ ਠੀਕ ਹੈ। ਪੁਰਾਣਿਆਂ ਸਮਿਆਂ ਵਿਚ ਕੁਸ਼ਾ ਘਾਹ ਦੇ ਬਣੇ ਹੋਏ ਆਸਨ ਨੂੰ ਵਿਛਾ ਕੇ ਉਪਰ ਚੌਹਰਾ ਕੰਬਲ ਵਿਛਾਇਆ ਜਾਂਦਾ ਸੀ, ਫੇਰ ਉਪਰ ਕੋਈ ਸੂਤੀ ਕਪੜਾ ਵਿਛਾਇਆ ਜਾਂਦਾ ਸੀ, ਕਈ ਵਾਰੀ ਕੰਬਲ ਦੀ ਥਾਂ ਹਿਰਨ ਜਾਂ ਸ਼ੇਰ ਦੀ ਖੱਲ ਵੀ ਵਿਛਾਈ ਜਾਂਦੀ ਸੀ। ਇਨ੍ਹਾਂ ਸਾਰੀਆਂ ਚੀਜ਼ਾਂ ਦੀ ਵਰਤੋਂ ਇਕ ਗੱਦੀ ਵਾਕਰ ਕੀਤੀ ਜਾਂਦੀ ਸੀ, ਪੁਰਾਣਿਆਂ ਸਮਿਆਂ ਵਿਚ ਬਾਹਰ ਖੁਲ੍ਹੀ ਥਾਂ ਤੇ ਜਾਂ ਗੁਫਾਵਾਂ ਵਿਚ ਬੈਠ ਕੇ ਧਿਆਨ ਲਗਾਇਆ ਜਾਂਦਾ ਸੀ, ਤਾਪਮਾਨ ਨੂੰ ਨਿਅੰਤਰਣ ਵਿਚ ਰੱਖਣ ਲਈ, ਨਮੀ ਨੂੰ ਠੀਕ ਰੱਖਣ ਲਈ, ਕੀੜੇ ਮਕੌੜਿਆਂ ਤੋਂ ਬਚਣ ਲਈ ਅੱਜ ਵਰਗੀਆਂ ਸੁਵਿਧਾ ਉਦੋਂ ਪ੍ਰਾਪਤ ਨਹੀਂ ਸੀ, ਇਸ ਕਰਕੇ ਭਗਵਤ ਗੀਤਾ ਵਿਚ ਦੱਸੀਆਂ ਵਸਤਾਂ ਨੂੰ ਅੱਜ ਦੀ ਲੋੜ ਅਤੇ ਹਾਲਾਤ ਅਨੁਸਾਰ ਬਦਲਿਆ ਜਾ ਸਕਦਾ ਹੈ।

3. ਸਾਧਕ ਨੂੰ ਇਹੋ ਜਿਹੇ ਤਰੀਕੇ ਨਾਲ ਬੈਠਣਾ ਚਾਹੀਦਾ ਹੈ ਕਿ ਉਹ ਆਰਾਮ ਨਾਲ ਬੈਠ ਸਕੇ ਅਤੇ ਉਹ ਆਪਣਾ ਧੜ, ਸਿਰ, ਗਰਦਨ ਬਿਲਕੁਲ ਸਿੱਧੀ ਰੱਖ ਸਕੇ, ਬੜੇ ਥੋੜ੍ਹੇ ਜਿਹੇ ਆਸਨ ਹਨ ਜਿਨ੍ਹਾਂ ਨਾਲ ਠੀਕ ਬੈਠਿਆ ਜਾ ਸਕਦਾ ਹੈ, ਸਾਧਕ ਜਿਸ ਆਸਨ ਨੂੰ ਵਧੇਰੇ ਪਸੰਦ ਕਰਦੇ ਹਨ ਉਹ ਹੈ ਸਿੱਧ ਆਸਨ ਜਿਸ ਨੂੰ ਸਭ ਤੋਂ ਉਤਮ ਸਮਝਿਆ ਜਾਂਦਾ ਹੈ, ਅਰਧ ਪਦਮ-ਆਸਨ। ਦੂਸਰਾ ਹੈ ਸਭ ਤੋਂ ਸੌਖਾ ਹੈ ਸੁਖ ਆਸਨ। ਕਿਹੜਾ ਆਸਨ ਤੁਸੀਂ ਚੁਣਦੇ ਹੋ ਉਹ ਕੋਈ ਮਹੱਤਵ ਨਹੀਂ ਰੱਖਦਾ, ਤੁਸੀਂ ਬਿਲਕੁਲ ਸਿੱਧੇ ਕੁਰਸੀ ਉਤੇ ਵੀ ਬੈਠ ਸਕਦੇ ਹੋ। ਸਭ ਤੋਂ ਜ਼ਰੂਰੀ ਹੈ ਸਿਰ, ਗਰਦਨ, ਧੜ ਨੂੰ ਸਿੱਧੇ ਰੱਖਣਾ ਅਤੇ ਲੱਤਾਂ ਬਾਹਾਂ ਨੂੰ ਇਸ ਤਰ੍ਹਾਂ ਰੱਖਣਾ ਉਹ ਪਰੇਸ਼ਾਨੀ ਪੈਦਾ ਨਾ ਕਰਨ, ਨਾ ਹੀ ਸਰੀਰ ਨੂੰ ਬੇਆਰਾਮ ਕਰਨ।

4. ਸਿੱਧ ਆਸਨ ਵਿਚ ਠੀਕ ਤਰ੍ਹਾਂ ਬੈਠ ਕੇ ਜਾਂ ਹੋਰ ਕਿਸੇ ਆਸਨ ਵਿਚ ਸਾਧਕ ਨੂੰ ਹੌਲੀ ਹੌਲੀ ਨੇਤਰ ਬੰਦ ਕਰਨੇ ਚਾਹੀਦੇ ਹਨ ਅਤੇ ਆਪਣੀ ਨਿਗ੍ਹਾ ਭਰਵੱਟਿਆਂ ਦੇ ਵਿਚਕਾਰ ਵਾਲੀ ਜਗ੍ਹਾ ਤੇ ਟਿਕਾਉਣੀ ਚਾਹੀਦੀ ਹੈ, 'ਨਸਾਅਗਰ' ਸ਼ਬਦ ਤੋਂ ਭਾਵ ਨੱਕ ਦੇ ਸਿਰ ਤੇ ਨਹੀਂ ਜਿਸ ਤਰ੍ਹਾਂ ਕਈ ਵਿਆਖਿਆਕਾਰ ਕਰਦੇ ਹਨ। ਇਸ ਤੋਂ ਭਾਵ ਹੈ ਦੋ ਨਾਸਿਕਾ ਦੇ ਵਿਚਕਾਰ ਪੁਲ ਭਾਵ ਭਰਵੱਟਿਆਂ ਦੇ ਵਿਚਕਾਰ ਇਸ ਜਗ੍ਹਾ ਨਿਗ੍ਹਾ ਟਿਕਾਉਣ ਨਾਲ ਤੁਸੀਂ ਆਪਣੇ ਅੰਦਰ ਜਾਣ ਵਾਲੇ ਅਤੇ ਬਾਹਰ ਆਉਣ ਵਾਲੇ ਸਾਹ ਸ੍ਵਾਸ ਲਈ ਸਤਰਕ ਰਹਿ ਸਕਦੇ ਹੋ। ਇਹ ਬੜੇ ਖੇਦ ਦੀ ਗੱਲ ਹੈ ਕਿ ਵਿਆਖਿਆਕਾਰਾਂ ਨੇ ਇਸ ਸ਼ਲੋਕ ਤੇ ਬੜੀ ਵਿਸਤਾਰ ਵਿਆਖਿਆ ਕੀਤੀ ਹੈ ਤੇ ਇਸ ਨਾਲ ਸਾਧਕਾਂ ਨੂੰ ਗਲਤ ਸਿਖਿਆ ਨਾਲ ਗਲਤ ਰਸਤਾ ਦੱਸਿਆ ਜਾਂਦਾ ਹੈ ਜੋ ਹਾਨੀਕਾਰਕ ਹੋ ਸਕਦਾ ਹੈ। ਤੁਸੀਂ ਨੱਕ ਦੇ ਸਿਰੇ ਤੇ ਕਿਸ ਤਰ੍ਹਾਂ ਧਿਆਨ ਲਗਾ ਸਕਦੇ ਹੋ? ਇਹੋ ਜਿਹੀ ਇਕ ਕ੍ਰਿਆ ਹੈ ਪਰ ਉਸ ਨੂੰ ਤ੍ਰਾਟਕ ਕਹਿੰਦੇ ਹਨ। ਇਹ ਹਠ ਯੋਗ ਵਿਚ ਨੇਤਰ ਸ਼ਕਤੀ ਨੂੰ ਵਿਦਾਉਣ ਲਈ ਕੀਤਾ ਜਾਂਦਾ ਹੈ ਅਤੇ ਇਕਾਗਰ ਕਰਨ ਲਈ ਕੀਤਾ ਜਾਂਦਾ ਹੈ। ਇਹ ਸਮਾਧੀ ਲਗਾਉਣ ਲਈ ਨਾ ਤਾਂ ਆਵਸ਼ਕ ਹੈ ਨਾ ਹੀ ਇਹ ਸਮਾਧੀ ਦਾ ਹਿੱਸਾ ਹੈ। ਧਿਆਨ ਲਗਾਉਣਾ ਤਾਂ ਇੰਦ੍ਰੀਆਂ ਨੂੰ ਸਮੇਟਣ ਨਾਲ ਉਨ੍ਹਾਂ ਤੇ ਕਾਬੂ ਪਾਉਣ ਨਾਲ ਸ਼ੁਰੂ ਹੁੰਦਾ ਹੈ, ਸਾਧਨਾ ਮਨ ਤੇ ਕਾਬੂ ਕਰਕੇ ਇਕਾਗਰ ਹੋ ਕੇ ਇਕ ਜਗ੍ਹਾ ਦੇਖਣ ਨਾਲ ਸ਼ੁਰੂ ਨਹੀਂ ਹੁੰਦੀ। ਨਾਸ ਦਾ ਅਰਥ ਨੱਕ ਦਾ ਸਿਰਾ ਨਹੀਂ, ਨਾਸਕਾ ਹੈ ਅਤੇ ਅਗਰਾ ਭਾਗ ਤੋਂ ਭਾਵ ਨੱਕ ਦਾ ਸਿਰਾ ਨਹੀਂ ਇਹ ਉਹ ਜਗ੍ਹਾ ਹੈ ਜਿਥੋਂ ਦੋ ਨਾਸਕਾ ਵੱਖ-ਵੱਖ ਹੋ ਕੇ ਉਪਰ ਵਾਲੇ ਬੁਲ੍ਹ ਦੇ ਉਪਰ ਵਾਲੇ ਪਾਸੇ ਮਿਲਦੀਆਂ ਹਨ ਤਾਂ ਜੋ ਸਾਧਕ ਅੰਦਰ ਜਾਣ ਵਾਲੇ ਸਾਹ ਅਤੇ ਬਾਹਰ ਆਉਣ ਵਾਲੇ ਸਾਹ ਤੇ ਪਹਿਰਾ ਦੇ ਸਕੇ ਤਾਂ ਜੋ ਸੁਖਮਨਾ ਨੂੰ ਕ੍ਰਿਆਸ਼ੀਲ ਕਰ ਸਕੇ। ਆਮ ਤੌਰ ਤੇ ਇਕ ਨਾਸਿਕਾ ਵਧੇਰੇ ਕੰਮ ਕਰ ਰਹੀ ਹੁੰਦੀ ਹੈ ਪਰ ਜਦੋਂ ਸੁਖਮਨਾ ਕ੍ਰਿਆਸ਼ੀਲ ਹੋ ਜਾਵੇ ਤਾਂ ਦੋਨੋਂ ਹੀ ਨਾਸਿਕਾ ਬਰਾਬਰ ਕੰਮ ਕਰਦੀਆਂ ਹਨ।

5. ਮਨ ਅਤੇ ਸ੍ਵਾਸ ਇਕ ਦੂਸਰੇ ਦੇ ਸਾਥੀ ਹਨ, ਇਕ ਦੂਸਰੇ ਤੇ ਪ੍ਰਭਾਵ ਪਾਉਂਦੇ ਹਨ, ਸ੍ਵਾਸ ਤੁਹਾਡੇ ਮਨ ਅਤੇ ਸਰੀਰ ਦਾ ਬੈਰੋਮੀਟਰ ਹਨ, ਇਹ ਸਾਰੀ ਸਥਿਤੀਆਂ ਵਿਚ ਪ੍ਰਭਾਵਿਤ ਹੁੰਦੇ ਹਨ, ਜੇ ਤੁਸੀਂ ਮਾਨਸਿਕ ਪੱਖੋਂ ਅਸ਼ਾਂਤ ਹੋ, ਤੁਹਾਡੇ ਸ੍ਵਾਸ ਦੀ ਗਤੀ ਬਦਲ ਜਾਏਗੀ, ਜੇ ਸਰੀਰ ਅਰੋਗ ਹੈ ਬੁਖਾਰ ਹੈ, ਜਾਂ ਕੁਛ ਵੀ ਹੋਰ ਸ੍ਵਾਸਾਂ ਵਿਚ ਬਦਲਾਅ ਆਉਣਾ ਜ਼ਰੂਰੀ ਹੈ। ਜੇ ਕੋਈ ਦੁਖ ਦਾ ਸਮਾਚਾਰ ਮਿਲੇ ਸ੍ਵਾਸ ਛੇਤੀ ਛੇਤੀ ਚੱਲਣ ਲਗ ਪੈਂਦੇ ਹਨ, ਫੇਫੜਿਆਂ ਦੀ ਗਤੀ ਵੀ ਬਦਲ ਜਾਂਦੀ ਹੈ, ਹਿਰਦਾ ਦੁਖੀ ਹੁੰਦਾ ਹੈ ਦਿਮਾਗ ਪਰੇਸ਼ਾਨ ਹੋ ਜਾਂਦਾ ਹੈ, ਅੰਤ ਵਿਚ ਮਨ ਦੁਖੀ ਹੋ ਜਾਂਦਾ ਹੈ, ਸ੍ਵਾਸ ਦੇ ਬਹਾਅ ਨੂੰ ਇਕਾਗਰ ਕਰਕੇ ਮਨ ਸ਼ੁਧ ਹੋ ਜਾਂਦਾ ਹੈ, ਸ਼ਾਂਤੀ ਅਨੁਭਵ ਕਰਦਾ ਹੈ। ਸ੍ਵਾਸ ਲੈਣ ਦੇ ਬਹੁਤ ਸਾਰੇ ਤਰੀਕੇ, ਬਹੁਤ ਸਾਰੇ ਪ੍ਰਾਣਾਯਾਮ ਹਨ ਜਿਹੜੇ ਸਾਡੇ ਲਈ ਬੜੇ ਹੀ ਲਾਭਦਾਇਕ ਹਨ। ਇਹ ਦੇਖਿਆ ਗਿਆ ਹੈ ਕਿ ਜਦੋਂ ਭਾਵ ਉਤੇਜਿਤ ਹੁੰਦੇ

(ਬਾਕੀ ਪੰਨਾ 32 ਤੇ)

# ਆਗਾਹਾ ਕੂ ਤ੍ਰਾਘਿ.......

***ਡਾਕਟਰ. ਡੀ. ਕੇ ਪਾਂਡੇ***

ਰਾਹੀ ਤੂੰ ਰੁਕ ਨਾ ਕਿ ਨਿੱਤ ਦੇ ਮੁਸਾਫ਼ਰ
ਨਿਰਾਸ਼ਾ ਦੇ ਨਜ਼ਦੀਕ ਢੁਕਦੇ ਨਾ ਹੁੰਦੇ।
ਏ ਧਰਤੀ, ਔ ਚੰਨਾ ਹਵਾ ਤੇ ਸਿਤਾਰੇ,
ਸਦਾ ਚਲਦੇ ਰਹਿੰਦੇ ਨੇ ਰੁਕਦੇ ਨਾ ਹੁੰਦੇ।
ਪਹਾੜਾਂ ਦੀ ਛਾਤੀ ਨੂੰ ਛਲਣੀ ਬਣਾ ਕੇ,
ਜੋ ਸੋਮੇ ਨਿਕਲਦੇ ਨੇ, ਸੁਕਦੇ ਨਾ ਹੁੰਦੇ।
ਜਿਨ੍ਹਾਂ ਨੇ ਹਥੇਲੀ ਤੇ ਰੱਖੀ ਹੋਈ ਏ,
ਓ ਦੁਨੀਆਂ ਝੁਕਾਂਦੇ ਨੇ, ਝੁਕਦੇ ਨਾ ਹੁੰਦੇ।
ਬੜੀ ਦੂਰ ਜਾਣਾ ਹੈਂ ਤੂੰ ਮੇਰੇ ਮਿਤਰਾ,
ਅਜੇ ਹੀ ਤੂੰ ਸੂਰਤ, ਹੈ ਰੋਣੀ ਬਣਾਈ।
ਉਹ ਗੱਲ ਕੀਤੀ ਕਹਿੰਦੇ ਨੇ ਜਿੱਦਾਂ,
ਅਖੇ ਕੋਹ ਨਾ ਚਲੀ ਤੇ ਬਾਬਾ ਤਿਹਾਈ।
ਏਹ ਮੰਨਿਆ ਕਿ ਮੰਜ਼ਿਲ ਹੈ ਤੇਰੀ ਦੁਰਾਡੇ,
ਥਕੇਵਾਂ ਰਤਾ ਤੈਨੂੰ ਚੜ੍ਹਿਆ ਵੀ ਹੋਣੈ।
ਮਨ ਦਾ ਅੜੀਅਲ ਤੇ ਬੇਬਾਗ ਘੋੜਾ,
ਕਈ ਵਾਰ ਰਸਤੇ ਵਿਚ ਅੜਿਆ ਵੀ ਹੋਣੈ।
ਤੇ ਕੀ ਹੋਇਆ ਚੰਨਾ? ਏਹ ਹੋਇਆ ਹੀ ਕਰਦੈ।
ਰੁਕਾਵਟ ਨਾ ਟੱਪੇ, ਰਵਾਨੀ ਨਾ ਹੁੰਦੀ।
ਕਦਮ ਮੁਸ਼ਕਲਾਂ ਦੀ ਹਿੱਕਾਂ ਤੇ ਧਰ ਧਰ ਕੇ,
ਵਧਿਆ ਨਾ ਜਾਏ, ਜਵਾਨੀ ਨਾ ਹੁੰਦੀ।
ਜੋ ਹੱਸ ਹੱਸ ਕੇ ਜੀਵਨ ਬਿਤਾਨਾ ਹੈ ਸਿਖਿਆ,
ਤਾਂ ਠੰਢੇ ਜਿਹੇ ਹਉਕੇ ਭਰਨਾ ਕੀ ਹੋਇਆ?
ਸਦਾ ਸ਼ੇਰ ਤੁਰਦੇ ਨੇ ਪਾਣੀ ਵਿਚ ਸਿੱਧਾ,
ਬਹਾਅ ਨਾਲ ਵਹਿ ਜਾਣਾ ਤੁਰਨਾ ਕੀ ਹੋਇਆ?
ਕਮਰ ਜੇ ਕਸੀ ਹੈ ਤਾਂ ਮੁੜ ਮੁੜ ਤਕ ਨਾਹੀਂ।
ਤੇਰੇ ਸਿਰ ਤੇ ਫਰਜ਼ਾਂ ਦਾ ਥੱਬਾ ਏ ਚੰਨਾ!
ਏ ਹਰ ਵਾਰ ਰੁਕਣਾ ਜਾਂ ਵੱਧ ਵੱਧ ਕੇ ਰੁਕਣਾ,
ਤੇਰੀ ਵੀਰਤਾ ਤੇ ਧੱਬਾ ਹੈ ਚੰਨਾਂ!
ਤੂੰ ਦੁਨੀਆਂ ਦੇ ਚੱਕਰ ਨੂੰ ਲਲਕਾਰ ਕੇ ਕਹਿ ਦੇ,
ਕਿ ਚੱਕਰ ਮੈਂ ਤੇਰਾ ਭੁਆ ਕੇ ਹਟਾਂਗਾ।
ਸੁਨੇਹਾ ਦੇ ਹੋਣੀ ਹਿੰਮਤ ਦੇ ਹੱਥੀਂ
ਆਖਿਰ ਮੈਂ ਤੈਨੂੰ ਨਿਵਾਂ ਕੇ ਹਟਾਂਗਾ।
ਤੂੰ ਲਾ ਹੌਂਸਲੇ ਨਾਲ ਪੱਟਾਂ ਨੂੰ ਥਾਪੀ
ਮੁਸੀਬਤ ਨੂੰ ਕਹਿ ਤੈਨੂੰ ਢਾਹ ਕੇ ਹਟਾਂਗਾ।
ਤੁਫਾਨਾਂ ਨੂੰ ਕਹਿ ਦੇ ਕਿ ਵੱਧ ਵੱਧ ਕੇ ਆਓ,
ਮੈਂ ਕਿਸ਼ਤੀ ਕਿਨਾਰੇ ਲਾ ਕੇ ਹਟਾਂਗਾ।
ਜਦੋਂ ਵੇਖੀ ਤੇਰੇ ਇਰਾਦੇ ਵਿਚ ਸ਼ਕਤੀ,
ਤਾਂ ਸ਼ਕਤੀ ਉਦਾਲੇ ਆ ਘੁੰਮੇਗੀ ਤੇਰੇ,
ਏਹ ਸਾਰੀ ਦੀ ਸਾਰੀ ਖੁਦਾਈ ਦੀ ਤਾਕਤ
ਤੂੰ ਵੇਖੇਂਗਾ ਪੈਰਾਂ ਨੂੰ ਚੁੰਮੇਗੀ ਤੇਰੇ।

***ਡਾ. ਡੀ. ਕੇ. ਪਾਂਡੇ***

## ਜ਼ਰੂਰੀ ਬੇਨਤੀਆਂ

1. ਪੱਤਰ ਵਿਵਹਾਰ ਦੀ ਸੁਵਿਧਾ ਲਈ ਮੈਂਬਰਸ਼ਿਪ ਨੰਬਰ ਜ਼ਰੂਰ ਲਿਖੋ ਜੋ ਕਿ ਲਿਫਾਫੇ ਉਤੇ ਲਿਖੇ ਐਡਰੈਸ ਦੇ ਸ਼ੁਰੂ ਵਿਚ ਦਿਤਾ ਹੁੰਦਾ ਹੈ।
2. ਰਿਨੂਅਲ ਦਾ ਚੰਦਾ ਭੇਜਣ ਸਮੇਂ ਮੈਂਬਰਸ਼ਿਪ ਨੰਬਰ ਅਤੇ ਰਿਨੂਅਲ ਤਰੀਕ ਦਾ ਵੇਰਵਾ ਜ਼ਰੂਰ ਦਿਤਾ ਜਾਵੇ ਅਤੇ ਇਹ ਵੀ ਦਸਿਆ ਜਾਵੇ ਕਿ ਚੰਦਾ ਰਿਨੂਅਲ ਲਈ ਹੈ ਜਾਂ ਨਵੀਂ ਮੈਂਬਰਸ਼ਿਪ ਲਈ।
3. Out station (ਬਾਹਰਲੇ ਸ਼ਹਿਰਾਂ) ਤੋਂ ਚੈਕ ਦੁਆਰਾ ਚੰਦਾ ਭੇਜਦੇ ਸਮੇਂ ਚੈਕ ਕੈਸ਼ ਕਰਨ ਦਾ ਖਰਚਾ ਪਾ ਕੇ ਕੁਲ 220/- ਰੁਪਏ ਦਾ ਚੈਕ ਭੇਜਿਆ ਜਾਵੇ।
4. ਮਨੀਆਰਡਰ ਭੇਜਣ ਸਮੇਂ ਫਾਰਮ ਦੇ ਥੱਲੇ ਮੈਸੇਜ ਵਾਲੀ ਖਾਲੀ ਥਾਂ ਤੇ ਇਹ ਲਿਖਣਾ ਨਾ ਭੁਲੋ - ਕੀ ਇਹ ਨਵੀਂ ਮੈਂਬਰਸ਼ਿਪ ਹੈ ਜਾਂ ਰਿਨਿਊਲ ਜਾਂ ਪੁਸਤਕਾਂ ਦੀ ਮੰਗ?
5. ਮਨੀਆਰਡਰ ਉਪਰ ਆਪਣਾ ਪਤਾ ਅਤੇ 'ਆਤਮ ਮਾਰਗ' ਦਾ ਪੂਰਾ ਪਤਾ ਮੋਟੇ ਅੱਖਰਾਂ ਵਿਚ ਸਪਸ਼ਟ ਕਰਕੇ ਲਿਖੋ - 'ਆਤਮ ਮਾਰਗ' ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ, ਕੋਠੀ ਨੰਬਰ 781, ਫੇਜ਼ 3ਬੀ1, ਮੋਹਾਲੀ, ਐਸ.ਏ.ਐਸ ਨਗਰ, 160055
6. 'ਆਤਮ ਮਾਰਗ' ਮੈਗਜ਼ੀਨ ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਪੋਸਟ ਕਰ ਦਿਤਾ ਜਾਂਦਾ ਹੈ ਪਰ ਕਈ ਵਾਰ ਇਹ ਪਾਠਕਾਂ ਤਕ ਪੁਜਦਾ ਹੀ ਨਹੀਂ ਜਾਂ ਲੇਟ ਪੁਜਦਾ ਹੈ। ਇਸ ਸੂਰਤ ਵਿਚ ਇਸ ਦਫਤਰ ਨੂੰ ਤੁਰੰਤ ਸੂਚਿਤ ਕੀਤਾ ਜਾਵੇ।
7. ਪਾਠਕਾਂ ਵਲੋਂ ਦਫਤਰ ਵਿਚ ਪੁਜ ਰਹੀਆਂ ਚਿੱਠੀਆਂ ਤੇ ਉਨ੍ਹਾਂ ਦਾ ਐਡਰੈਸ ਅਧੂਰਾ ਹੁੰਦਾ ਹੈ ਜਾਂ ਬਿਲਕੁਲ ਹੀ ਨਹੀਂ ਹੁੰਦਾ। ਪਾਠਕਾਂ ਨੂੰ ਬੇਨਤੀ ਹੈ ਕਿ ਉਹ ਪੱਤਰ ਵਿਹਾਰ ਕਰਦੇ ਸਮੇਂ ਪੂਰਾ ਪਤਾ ਲਿਖਿਆ ਕਰਨ।
8. ਜੇ ਕਿਸੇ ਪ੍ਰੇਮੀ ਨੇ ਆਤਮ ਮਾਰਗ ਲਈ ਚੰਦਾ ਜਮ੍ਹਾਂ ਕਰਾਇਆ ਹੋਵੇ ਅਤੇ ਉਸ ਨੂੰ ਮੈਗਜ਼ੀਨ ਨਾ ਪੁਜਦਾ ਹੋਵੇ ਤਾਂ ਉਹ ਜਮ੍ਹਾਂ ਕਰਵਾਈ ਗਈ ਰਕਮ ਦਾ ਰਸੀਦ ਨੰਬਰ ਆਦਿ ਲਿਖ ਕੇ ਭੇਜਣ ਦੀ ਕ੍ਰਿਪਾਲਤਾ ਕਰੇ।
9. 'ਆਤਮ ਮਾਰਗ' ਇਕ ਧਾਰਮਿਕ ਮੈਗਜ਼ੀਨ ਹੈ, ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਛਪੀ ਹੁੰਦੀ ਹੈ, ਕ੍ਰਿਪਾ ਕਰਕੇ ਇਸ ਨੂੰ ਰੱਦੀ ਵਿਚ ਨਾ ਵਰਤਿਆ ਜਾਵੇ। ਜੇਕਰ ਆਪ ਪੁਰਾਣੇ ਮੈਗਜ਼ੀਨ ਨਹੀਂ ਰਖਣਾ ਚਾਹੁੰਦੇ ਤਾਂ ਇਹ ਸਾਡੇ ਕਿਸੇ ਵੀ ਵਿਤਰਣ ਕੇਂਦ੍ਰ ਤੇ ਵਾਪਿਸ ਕਰ ਦਿਤੇ ਜਾਣ।

**For more information**

**please visit us on internet at :-**

**http://www.atammarg.org**

**&**

**http://www.atammarg.com**

# ਦਰਵੇਸਾਂ ਨੂੰ ਲੋੜੀਐ ਰੁਖਾਂ ਦੀ ਜੀਰਾਂਦ

***ਪ੍ਰੋ. ਗੁਰਦੇਵ ਸਿੰਘ***

ਪ੍ਰਭੂ ਦੀ ਆਸ ਤੇ ਰਜ਼ਾ ਵਿਚ ਹੀ ਰਾਜ਼ੀ ਰਹਿਣ ਵਾਲਾ ਪ੍ਰਭੂ ਦਾ ਪਿਆਰਾ ਜਿਸਦੇ ਅੰਦਰੋਂ ਮਨ ਬਚ ਕਰਮ ਕਰਕੇ ਕਦੇ ਬਦਦੁਆ ਨਹੀਂ ਨਿਕਲਦੀ ਅਤੇ ਜੋ ਸੁਖ ਦੁਖ ਨੂੰ ਸਮ ਕਰਕੇ ਪ੍ਰਭੂ ਦੇ ਭਾਣੇ ਵਿਚ ਰਹਿੰਦਾ ਹੈ, ਐਸੇ ਦਰਵੇਸ਼ ਅੰਦਰ ਰੁਖਾਂ ਵਰਗਾ ਜਿਗਰਾ ਹੁੰਦਾ ਹੈ। ਜਿਵੇਂ ਰੁਖ ਗਰਮੀ, ਸਰਦੀ, ਮੀਂਹ, ਹਨ੍ਹੇਰੀ, ਠੰਢੇ ਤੱਤੇ, ਤਰ, ਖੁਸ਼ਕ ਮੌਸਮ ਆਪਣੇ ਸਿਰ ਤੇ ਸਹਿੰਦੇ ਹਨ ਅਤੇ ਉਸ ਦੀ ਛਾਇਆ ਦਾ ਅਨੰਦ ਬੱਚੇ-ਬੁੱਢੇ, ਗਰੀਬ-ਅਮੀਰ, ਨੇਕ ਪੁਰਸ਼ ਤੇ ਚੋਰ ਡਾਕੂ ਸਾਰੇ ਮਾਣ ਸਕਦੇ ਹਨ ਅਤੇ ਉਹ ਕਿਸੇ ਨੂੰ ਇਹ ਨਹੀਂ ਕਹਿੰਦਾ ਕਿ ਤੂੰ ਮੇਰੀ ਛਾਂ ਹੇਠਾਂ ਕਿਉਂ ਬੈਠਾ ਹੈ ਕਿਉਂਕਿ ਦਰਵੇਸਾਂ ਵਾਂਗ ਸਮਦ੍ਰਿਸ਼ਟੀ ਹੁੰਦੀ ਹੈ। ਜੇਕਰ ਰੁਖ ਤੇ ਫਲ ਲੱਗੇ ਹਨ, ਬੱਚੇ ਵੱਟੇ ਮਾਰ ਰਹੇ ਹਨ ਤਾਂ ਉਹ ਸਗੋਂ ਉਨ੍ਹਾਂ ਦੀ ਮਾਰ ਸਹਿ ਕੇ ਉਨ੍ਹਾਂ ਨੂੰ ਫਲ ਦਿੰਦਾ ਹੈ। ਜੇਕਰ ਕੋਈ ਕੁਹਾੜੇ ਨਾਲ ਵੱਢ ਰਿਹਾ ਹੈ ਤਾਂ ਵੀ ਕੁਝ ਨਹੀਂ ਕਹਿੰਦਾ ਸਗੋਂ ਉਸ ਦੀ ਲਕੜੀ ਦੀ ਕਿਸ਼ਤੀ ਬਣਾ ਲਈ ਜਾਵੇ ਤਾਂ ਸਮੁੰਦਰ ਤੋਂ ਪਾਰ ਕਰ ਦਿੰਦੀ ਹੈ। ਇਸ ਦੇ ਪਰਉਪਕਾਰੀ ਸੁਭਾਅ ਨੂੰ ਦੇਖ ਕੇ ਇਸ ਪਾਸੋਂ ਬਹੁਤ ਕੁਝ ਸਿੱਖਣ ਲਈ ਹੈ। ਇਨ੍ਹਾਂ ਰੁਖਾਂ ਤੋਂ ਵੱਡੇ ਵੱਡੇ ਮਹਾਂਪੁਰਸ਼ਾਂ ਨੇ ਤਾਂ ਸਿਖਿਆ ਲਈ ਹੀ ਹੈ ਪਰੰਤੂ ਬਹੁਤ ਸਾਰੇ ਦੁਨੀਆਵੀ ਬਾਦਸ਼ਾਹਾਂ ਨੇ ਵੀ ਇਸ ਦੇ ਜੀਵਨ ਤੋਂ ਪਰੇਰਨਾ ਲੈ ਕੇ ਨੇਕ ਕੰਮ ਕੀਤੇ ਹਨ।

ਕਹਿੰਦੇ ਹਨ ਕਿ ਇਕ ਵੇਰਾਂ ਮਹਾਰਾਜਾ ਰਣਜੀਤ ਸਿੰਘ ਆਪਣੇ ਅਹਿਲਕਾਰਾਂ ਨਾਲ ਹਾਥੀ ਤੇ ਸਵਾਰ ਹੋ ਕੇ ਕਿਸੇ ਪਿੰਡ ਕੋਲੋਂ ਦੀ ਲੰਘ ਰਿਹਾ ਸੀ ਤਾਂ ਦੂਰ ਸੜਕ ਦੇ ਨੇੜੇ ਕੁਝ ਬੱਚੇ ਇਕ ਬੇਰੀ ਤੋਂ ਬੇਰ ਝਾੜਨ ਲਈ ਵੱਟੇ ਮਾਰ ਰਹੇ ਸਨ। ਜਦੋਂ ਮਹਾਰਾਜੇ ਦਾ ਹਾਥੀ ਕੋਲ ਪਹੁੰਚਿਆ ਤਾਂ ਅਚਾਨਕ ਇਕ ਵੱਟਾ ਮਹਾਰਾਜਾ ਰਣਜੀਤ ਸਿੰਘ ਦੇ ਲਗ ਗਿਆ। ਅਹਿਲਕਾਰਾਂ ਦੇ ਕਹਿਣ ਤੇ ਸਿਪਾਹੀ ਉਸ ਬੱਚੇ ਨੂੰ ਫੜ ਲਿਆਏ ਜਿਸ ਨੇ ਵੱਟਾ ਮਾਰਿਆ ਸੀ, ਸਿਪਾਹੀ ਕੁਝ ਵਫਾਦਾਰੀ ਵਿਖਾਉਣ ਲਈ ਬੱਚੇ ਤੇ ਜ਼ੋਰ ਜ਼ਬਰ ਕਰ ਰਹੇ ਸਨ ਪਰ ਜਦੋਂ ਮਹਾਰਾਜੇ ਨੇ ਦੇਖਿਆ ਕਹਿਣ ਲੱਗਾ, ਰੁਕੋ! ਇਸ ਬੱਚੇ ਨੂੰ ਕੁਝ ਨਾ ਕਹੋ, ਆਰਾਮ ਨਾਲ ਮੇਰੇ ਪਾਸ ਲੈ ਕੇ ਆਵੋ। ਜਦੋਂ ਬੱਚਾ ਨੇੜੇ ਪਹੁੰਚਿਆਂ ਬਹੁਤ ਡਰਿਆ ਹੋਇਆ ਸੀ। ਮਹਾਰਾਜੇ ਨੇ ਸਵਾਲ ਕੀਤਾ, ਤੁਸੀਂ ਵੱਟੇ ਕਿਸ ਨੂੰ ਮਾਰ ਰਹੇ ਸੀ? ਕਹਿਣ ਲੱਗਾ, "ਹਜ਼ੂਰ! ਬੇਰੀ ਨੂੰ ਮਾਰ ਰਿਹਾ ਸੀ।" ਦੂਜਾ ਸੁਆਲ ਕੀਤਾ, ਬੇਰੀ ਦੇ ਵੱਟੇ ਕਿਉਂ ਮਾਰ ਰਹੇ ਸੀ? ਹਜ਼ੂਰ! ਇਸ ਬੇਰੀ ਦੇ ਬੇਰ ਬਹੁਤ ਮਿੱਠੇ ਹਨ, ਉਹ ਵੱਟਾ ਮਾਰਨ ਤੇ ਹੇਠਾਂ ਗਿਰ ਪੈਂਦੇ ਹਨ, ਅਸੀਂ ਚੁੱਕ ਲੈਂਦੇ ਹਾਂ। ਮਹਾਰਾਜ ਰਣਜੀਤ ਸਿੰਘ ਸੋਚਣ ਲਗ ਗਿਆ, ਬੇਰੀ ਵੱਟੇ ਦੀ ਪੀੜਾਂ ਸਹਿ ਕੇ ਬੇਰ ਦੇ ਦਿੰਦੀ ਹੈ। ਮੈਨੂੰ ਭੀ ਕੁਝ ਦੇਣਾ ਚਾਹੀਦਾ ਹੈ। ਬਾਦਸ਼ਾਹ ਨੂੰ ਤਾਂ ਕੋਈ ਵੱਡੀ ਚੀਜ਼ ਦੇਣੀ ਚਾਹੀਦੀ ਹੈ। ਵਜ਼ੀਰ ਨੂੰ ਬੁਲਾ ਕੇ ਕਿਹਾ ਕਿ ਇਸ ਬੱਚੇ ਦੇ ਨਾਮ ਦੋ ਪਿੰਡ ਲਿਖ ਦਿਓ। ਸੋ ਇਹ ਦਇਆ ਤੇ ਖਿਮਾ ਦੀ ਮਿਸਾਲ ਹੈ ਜੋ ਉਸ ਨੇ ਬੇਰੀ ਦੇ ਰੁਖ ਪਾਸੋਂ ਪ੍ਰਾਪਤ ਕੀਤੀ। ਨਹੀਂ ਤਾਂ ਹੋਰ ਕੋਈ ਕ੍ਰੋਧੀ ਤੇ ਹੰਕਾਰੀ ਹੁੰਦਾ ਤਾਂ ਉਸ ਬੱਚੇ ਨੂੰ ਸਜਾਏ ਮੌਤ ਵੀ ਦੇ ਸਕਦਾ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੰਨੀ ਵੀ ਬਾਣੀ ਦਰਜ ਹੈ ਉਸ ਦਾ ਇਕ-ਇਕ ਅੱਖਰ ਗੁਰੂ ਸਾਹਿਬਾਨ, ਸੂਫੀ ਪੀਰਾਂ, ਭਗਤਾਂ ਨੇ ਆਪਣੇ ਜੀਵਨ ਵਿਚ ਕਮਾ ਕੇ ਲਿਖਿਆ ਹੈ। ਸਾਂਈ ਲੋਕ ਬੁਰੇ ਦਾ ਬੁਰਾ ਨਹੀਂ ਕਰਦੇ ਅਤੇ ਕਿਸੇ ਹੋਏ ਅਪਮਾਨ ਵਜੋਂ ਮਨ ਵਿਚ ਉਸ ਦੇ ਖਿਲਾਫ ਗੁੱਸਾ ਨਹੀਂ ਲਿਆਉਂਦੇ ਸਗੋਂ ਬੁਰੇ ਦਾ ਭੀ ਭਲਾ ਹੀ ਕਰਦੇ ਹਨ ਜਿਵੇਂ ਕਿ-

***ਫਰੀਦਾ ਬੁਰੇ ਦਾ ਭਲਾ ਕਰਿ***
***ਗੁਸਾ ਮਨਿ ਨ ਹਢਾਇ॥***
***ਦੇਹੀ ਰੋਗੁ ਨ ਲਗਈ ਪਲੈ***
***ਸਭੁ ਕਿਛੁ ਪਾਇ॥***

***ਪੰਨਾ - 1382***

ਬਾਬਾ ਫਰੀਦ ਜੀ ਨੂੰ ਤਪ ਕਰਨ ਦੀ ਲਗਨ ਉਨ੍ਹਾਂ ਦੀ ਮਾਤਾ ਨੇ ਹੀ ਲਾਈ ਸੀ ਤੇ ਉਸ ਨੂੰ ਜੰਗਲਾਂ ਵਿਚ ਤਪ ਤੇ ਜੋਹਦ ਕਰਨ ਲਈ ਸਿਖਿਆ ਦੇ ਕੇ ਭੇਜਦੀ ਰਹੀ। ਸੁਚੱਜੀ ਮਾਂ ਆਪਣੇ ਬੱਚੇ ਨੂੰ ਨਰਕਾਂ ਵਿਚ ਜਾਣ ਤੋਂ ਬਚਾਉਂਦੀ ਹੈ ਅਤੇ ਸੁਭ ਸਿਖਿਆ ਦੇ ਕੇ ਪ੍ਰਭੂ ਦੇ ਮਿਲਾਪ ਲਈ ਪ੍ਰੇਰਦੀ ਹੈ ਅਤੇ ਮਾਨਸ ਜਨਮ ਨੂੰ ਸਫਲ ਕਰਾਉਂਦੀ ਹੈ। ਇਸ ਤਰ੍ਹਾਂ ਸਖਤ ਤਪ ਕਰਾਇਆ। ਮਹਾਨ ਤਪ ਤੇ ਜੋਹਦ ਕਰਦਿਆਂ ਹੋਇਆਂ ਜਦੋਂ ਉਨ੍ਹਾਂ ਨੂੰ ਤੱਤਵੇਤਾ ਮਹਾਂਪੁਰਸ਼ਾਂ ਨੇ ਦੱਸਿਆ ਕਿ - -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥***

***ਪੰਨਾ - 1378***

ਮਹਾਂਪੁਰਸ਼ਾਂ ਨੇ ਕ੍ਰਿਪਾ ਕਰਕੇ ਦੱਸਿਆ ਕਿ ਰੱਬ ਤਾਂ ਅੰਦਰ ਹੈ ਪਰ ਮੁਰਸ਼ਦ-ਏ-ਕਾਮਿਲ ਬਿਨਾਂ ਇਸ ਦੀ ਪ੍ਰਾਪਤੀ

ਨਹੀਂ ਹੋਣੀ। ਖਵਾਜ਼ਾ ਮੁਈਉਦੀਨ ਚਿਸ਼ਤੀ ਦੇ ਮਹਾਨ ਮੁਰੀਦ ਬੁਖਤਿਆਰ ਕਾਕੀ ਦੀ ਦੱਸ ਪਈ ਤੇ ਉਨ੍ਹਾਂ ਦੀ ਸ਼ਰਨ ਵਿਚ ਜਾ ਕੇ ਸੇਵਾ ਕਰਨੀ ਸ਼ੁਰੂ ਕੀਤੀ। ਇਕ ਦਿਨ ਇਮਤਿਹਾਨ ਦਾ ਪਰਚਾ ਪਿਆ, ਡੇਰੇ ਦੀ ਅੱਗ ਬੁਝ ਗਈ, ਰਾਤ ਨੂੰ ਵੇਸਵਾ ਦੇ ਦਰ ਤੇ ਪਹੁੰਚ ਕੇ ਡੇਲਾ ਦੇ ਕੇ ਅੱਗ ਲਿਆਂਦੀ। ਪਾਣੀ ਗਰਮ ਕੀਤਾ ਤੇ ਮੁਰਸ਼ਦ ਨੂੰ ਇਸ਼ਨਾਨ ਕਰਵਾਇਆ।

ਇਥੇ ਵਰਨਣਯੋਗ ਹੈ ਕਿ ਉਨ੍ਹਾਂ ਨੇ ਉਸ ਪੀੜ ਨੂੰ ਜੋ ਉਨ੍ਹਾਂ ਨੂੰ ਸਰੀਰਕ ਤੌਰ ਤੇ ਅੱਖ ਦਾ ਡੇਲਾ ਦੇਣ ਵੇਲੇ ਹੋਈ, ਮੁਰਸ਼ਦ ਤਕ ਜ਼ਾਹਰ ਨਹੀਂ ਕੀਤਾ ਤੇ ਨਾ ਹੀ ਕੋਈ ਹਾਇ ਤੋਬਾ ਕੀਤੀ ਅਤੇ ਰੁਖਾਂ ਵਰਗਾ ਜਿਗਰਾ ਕਰਕੇ ਉਸ ਪੀੜ ਨੂੰ ਅੰਦਰੋਂ ਅੰਦਰ ਹੀ ਚੁੱਪ ਚੁਪੀਤੇ ਸਹਿ ਗਏ। ਮੁਰਸ਼ਦ ਦੀ ਸਮਾਧੀ ਖੁਲ੍ਹੀ ਉਨ੍ਹਾਂ ਨੇ ਫਰੀਦ ਜੀ ਨੂੰ ਬੁਲਾਇਆ ਤੇ ਪੁਛਿਆ ਇਹ ਅੱਖ ਕਿਉਂ ਬੰਨੀ ਹੈ? ਇਥੇ ਉਨ੍ਹਾਂ ਨੇ ਸਿਰਫ ਇਤਨਾ ਹੀ ਕਿਹਾ ਕਿ ਹਜ਼ੂਰ! ਅੱਖ ਆਈ ਹੋਈ ਹੈ, ਇਸ ਕਰਕੇ ਪੱਟੀ ਬੰਨ੍ਹੀ ਹੈ। ਜਾਣੀ ਜਾਣ ਮੁਰਸ਼ਦ ਨੇ ਵਰਦਾਨ ਦੇ ਕੇ ਕ੍ਰਿਪਾ ਕੀਤੀ, ਅੱਖ ਨੌਂ ਬਰ ਨੌਂ ਕਰ ਦਿਤੀ ਤੇ ਘੁੱਟ ਕੇ ਬੁਕਲ ਵਿਚ ਲੈ ਕੇ ਨਿਹਾਲ ਕਰ ਦਿਤਾ ਤੇ ਨਾਮ ਦਾਨ ਦਾ ਖਜ਼ਾਨਾ ਬਖਸ਼ ਦਿਤਾ। ਕਿਉਂਕਿ ਉਸ ਦੇ ਅੰਦਰ ਜਰਨ ਸ਼ਕਤੀ ਸੀ ਅਤੇ ਜਿੰਨਾਂ ਚਿਰ ਜਰਨ ਸ਼ਕਤੀ ਨਾ ਹੋਵੇ ਉਨਾਂ ਚਿਰ ਮਹਾਂਪੁਰਸ਼ ਕਦੀ ਕ੍ਰਿਪਾ ਦ੍ਰਿਸ਼ਟੀ ਨਹੀਂ ਕਰਿਆ ਕਰਦੇ।

ਇਹ ਜਰਨ ਸ਼ਕਤੀ ਹੈ ਜਿਸ ਨੂੰ ਰੁਖਾਂ ਦੀ ਜੀਰਾਂਦ ਕਹਿੰਦੇ ਹਨ, ਬਾਰ-ਬਾਰ ਦਰਵੇਸਾਂ ਦੇ ਆਤਮਿਕ ਭਾਂਡੇ ਨੂੰ ਠੋਕ ਕੇ ਪਰਖਦੀ ਰਹਿੰਦੀ ਹੈ ਅਤੇ ਇਨ੍ਹਾਂ ਦਾ ਇਮਤਿਹਾਨ ਲੈ ਕੇ ਪਰਖਦੀ ਰਹਿੰਦੀ ਹੈ। ਬਾਬਾ ਫਰੀਦ ਜੀ ਦੇ ਜੀਵਨ ਵਿਚ ਐਸੀ ਹੀ ਇਕ ਹੋਰ ਘਟਨਾ ਦਾ ਜ਼ਿਕਰ ਹੈ ਜਿਸ ਨੂੰ ਪੜ੍ਹ ਕੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਬਾਬਾ ਫਰੀਦ ਜੀ ਦੀ ਭੈਣ ਈਰਾਨ ਰਹਿੰਦੀ ਸੀ ਅਤੇ ਇਨ੍ਹਾਂ ਦਾ ਲੜਕਾ ਮਖ਼ਦੂਮਾ ਇਨ੍ਹਾਂ ਦੇ ਪਾਸ ਰਹਿੰਦਾ ਸੀ ਜੋ ਕਿ ਅਥਾਹ ਸ਼ਕਤੀਆਂ ਦਾ ਮਾਲਕ, ਭਜਨ ਬੰਦਗੀ ਵਾਲਾ ਤੇ ਜਲਾਲ ਵਾਲਾ ਸੀ। ਇਹ ਫਰੀਦ ਜੀ ਦੇ ਮੁਕਾਮ (ਤਕੀਏ) ਤੇ ਲੰਗਰ ਦਾ ਇੰਚਾਰਜ ਸੀ। ਇਕ ਦਿਨ ਇਹ ਆਪਣੇ ਕਮਰੇ ਵਿਚ ਮੁਰਾਕਬੇ ਵਿਚ ਬੈਠਾ ਸੀ ਤਾਂ ਫਰੀਦ ਜੀ ਦੇ ਛੋਟੇ ਲੜਕੇ ਨੇ ਸ਼ੀਸ਼ਾਂ ਥਾਣੀ ਇਸ ਨੂੰ ਵੇਖ ਲਿਆ ਕਿ ਸਮਾਧੀ 'ਚ ਬੈਠਾ ਹੈ, ਖੜਕਾ ਹੋਣ ਕਰਕੇ ਮਖਦੂਮ ਦੀ ਸਮਾਧੀ ਖੁਲ੍ਹ ਗਈ, ਕ੍ਰੋਧ ਵਿਚ ਆ ਕੇ ਜਦੋਂ ਸ਼ੀਸ਼ਾਂ ਵਿਚੋਂ ਲੜਕੇ ਵਲ ਨਜ਼ਰੇ ਕਹਿਰ ਕੀਤਾ ਤਾਂ ਓਥੇ ਹੀ ਜਲ ਕੇ ਰਾਖ ਦੀ ਢੇਰੀ ਹੋ ਗਿਆ। ਫਰੀਦ ਜੀ ਦੇ ਵੱਡੇ ਲੜਕੇ ਜਮਾਲ ਨਾਲ ਵੀ ਇਸੇ ਤਰ੍ਹਾਂ ਹੋਇਆ। ਮਖਦੂਮ ਨੂੰ ਇਕ ਦਿਨ ਮੁਰਾਕਬੇ 'ਚੋਂ ਆਉਣ ਤੋਂ ਦੇਰ ਹੋ ਗਈ ਤੇ ਉਧਰ ਲੰਗਰ ਦਾ ਟਾਈਮ ਹੋ ਗਿਆ ਤੇ ਜਮਾਲ ਨੇ ਲੰਗਰ ਵਰਤਵਾ ਦਿਤਾ। ਬਾਅਦ ਵਿਚ ਜਦੋਂ ਮਖਦੂਮ ਨੂੰ ਪਤਾ ਲੱਗਾ ਤੇ ਉਸ ਨੇ ਪੁਛਿਆ ਕਿ ਮੇਰੀ ਆਗਿਆ ਤੋਂ ਬਿਨਾਂ ਲੰਗਰ ਕਿਸ ਨੇ ਵਰਤਾਇਆ ਹੈ? ਕਹਿਣ ਲੱਗੇ ਫਰੀਦ ਜੀ ਦੇ ਵੱਡੇ ਲੜਕੇ ਨੇ ਵਰਤਾਇਆ ਹੈ ਤਾਂ ਉਸ ਵੱਲ ਦੇਖਿਆ, ਉਹ ਵੀ ਉਥੇ ਹੀ ਸੁਆਹ ਦੀ ਢੇਰੀ ਬਣਾ ਦਿਤਾ।

ਬਾਬਾ ਫਰੀਦ ਜੀ ਦੀ ਭੈਣ ਈਰਾਨ ਤੋਂ ਆਈ ਤੇ ਕਹਿਣ ਲਗੀ ਵੀਰ ਜੀ ਮੈਨੂੰ ਆਪਣੀ ਧੀ ਬਾਨੋ ਦਾ ਰਿਸ਼ਤਾ ਮਖਦੂਮ ਵਾਸਤੇ ਦੇ ਦਿਓ ਤੇ ਘਰ ਵਿਚ ਹੀ ਹੋ ਜਾਵੇ ਤਾਂ ਠੀਕ ਹੈ। ਦੇਖੋ ਰੁਖਾਂ ਦੀ ਜੀਰਾਂਦ। ਇਨ੍ਹਾਂ ਦੇ ਦੋਵੇਂ ਲੜਕੇ ਮਖ਼ਦੂਮ ਦੇ ਜਲਾਲ ਦਾ ਸ਼ਿਕਾਰ ਹੋ ਚੁੱਕੇ ਹਨ ਅਤੇ ਭੈਣ ਕੋਲ ਜ਼ਿਕਰ ਤਕ ਨਹੀਂ ਕੀਤਾ ਤੇ ਉਲਟਾ ਕਹਿਣ ਲੱਗੇ, ਠੀਕ ਹੈ ਬੀਬੀ ਜਿਵੇਂ ਤੇਰੀ ਮਰਜ਼ੀ, ਮਖਦੂਮ ਨਾਲ ਇਸ ਦਾ ਨਿਕਾਹ ਕਰ ਦਿੰਦੇ ਹਾਂ ਤੇ ਮਖਦੂਮ ਨਾਲ ਆਪਣੀ ਬੇਟੀ ਦੀ ਸ਼ਾਦੀ ਕਰ ਦਿਤੀ।

ਖੁਸ਼ੀ-ਖੁਸ਼ੀ ਸ਼ਾਦੀ ਹੋ ਗਈ ਤੇ ਲੜਕੀ ਪਹਿਲੀ ਰਾਤ ਨੂੰ ਹੀ ਦੁੱਧ ਦਾ ਗਿਲਾਸ ਲੈ ਕੇ ਮਖਦੂਮ ਦੇ ਕਮਰੇ ਵਿਚ ਦਾਖਲ ਹੋਈ, ਇਸ ਦੀ ਸਮਾਧੀ ਲੱਗੀ ਹੋਈ ਸੀ, ਬੈਠੇ ਨੂੰ ਸਵੇਰ ਹੋ ਗਈ ਤੇ ਉਹ ਸਾਰੀ ਰਾਤ ਛੰਨਾ ਲੈ ਕੇ ਖੜ੍ਹੀ ਰਹੀ। ਜਦੋਂ ਮਖ਼ਦੂਮ ਦੀ ਸਮਾਧੀ ਖੁਲ੍ਹੀ ਤਾਂ ਦੇਖਿਆ ਕਿ ਲੜਕੀ ਖੜ੍ਹੀ ਹੈ ਤਾਂ ਇਕ ਦਮ ਅੱਖਾਂ ਲਾਲ ਕਰਕੇ ਕਿਹਾ ਕਿ ਤੂੰ ਕਿਸ ਦੀ ਇਜਾਜ਼ਤ ਨਾਲ ਮੇਰੇ ਕਮਰੇ ਵਿਚ ਆਈ ਹੈਂ? ਇੰਨਾਂ ਕਹਿਣ ਦੀ ਦੇਰ ਸੀ ਉਹ ਧੜੰਮ ਕਰਕੇ ਡਿੱਗ ਪਈ ਤੇ ਉਹ ਵੀ ਚੜ੍ਹਾਈ ਕਰ ਗਈ। ਸੋ ਬਾਬਾ ਫਰੀਦ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਮਖ਼ਦੂਮ ਤੇ ਕੋਈ ਗਿਲਾ ਨਹੀਂ ਕੀਤਾ ਤੇ ਨਾ ਹੀ ਆਪਣੀ ਭੈਣ ਨੂੰ ਕੁਝ ਕਿਹਾ ਪਰੰਤੂ ਮਖ਼ਦੂਮ ਨੂੰ ਆਦੇਸ਼ ਦਿਤਾ ਤੂੰ ਦਿੱਲੀ ਜਾਹ ਪਰ ਫਰੀਦ ਜੀ ਦੇ ਭਰਾ ਸਮਸ਼ ਨੇ ਪਾਣੀਪਤ ਤੋਂ ਹੀ ਵਾਪਸ ਕਰ ਦਿਤਾ, ਬਾਬਾ ਜੀ ਨੇ ਕਾਬੇਰੀ ਭੇਜ ਦਿਤਾ।

ਬਾਬਾ ਫਰੀਦ ਜੀ ਦੇ ਜੀਵਨ ਵਿਚ ਹੋਰ ਵੀ ਐਸੀ ਘਟਨਾ ਆਉਂਦੀ ਹੈ ਕਿ ਉਹ ਮੁਰੀਦਾਂ ਨਾਲ ਕਿਧਰੇ ਜਾ ਰਹੇ ਸਨ ਰਸਤੇ ਵਿਚ ਉਨ੍ਹਾਂ ਚੋਰ ਡਾਕੂ ਆਦਿ ਮਿਲ ਗਏ ਤੇ ਉਨ੍ਹਾਂ ਦੀ ਗੋਦੜੀ, ਲੋਟਾ ਆਦਿ ਵੀ ਖੋਹ ਲਿਆ ਤੇ ਨਾਲੇ ਧੱਕੇ ਮਾਰੇ। ਇਹ ਦੇਖ ਕੇ ਮੁਰੀਦਾਂ ਨੂੰ ਗੁੱਸਾ ਆਇਆ ਤੇ ਉਨ੍ਹਾਂ ਵਲ ਨੂੰ ਧਾਉਣ ਲੱਗੇ ਪਰੰਤੂ ਫਰੀਦ ਜੀ ਨੇ ਰੋਕ ਦਿਤਾ। ਕਹਿਣ ਲੱਗੇ ਕੋਈ ਗੱਲ ਨਹੀਂ ਇਨ੍ਹਾਂ ਨੂੰ ਕੁਝ ਨਾ ਕਹੋ। ਥੋੜ੍ਹੀ ਦੂਰ ਅੱਗੇ ਜਾ ਕੇ ਬੈਠ ਗਏ ਤੇ ਦੋਵੇਂ ਹੱਥ ਜੋੜ ਕੇ ਸਿਜਦਾ ਕਰ ਰਹੇ ਹਨ ਅਤੇ ਨਾਲੇ ਦੋਵੇਂ ਨੇਤਰਾਂ ਵਿਚ ਜਲ ਆ ਰਿਹਾ ਹੈ ਤੇ ਇਹ ਵੇਖ ਕੇ ਮੁਰੀਦਾਂ ਨੇ ਕਿਹਾ ਮਹਾਰਾਜ! ਉਸ ਵੇਲੇ ਤਾਂ ਤੁਸੀਂ ਸਾਨੂੰ ਵਰਜ ਦਿਤਾ ਤੇ ਹੁਣ ਤੁਸੀਂ ਰੋ ਕਿਉਂ ਰਹੇ ਹੋ? ਕਹਿਣ ਲੱਗੇ, ਮੈਂ ਇਸ ਵਾਸਤੇ ਨਹੀਂ ਰੋ ਰਿਹਾ ਹੈ ਕਿ ਉਹ ਮੇਰਾ ਸਮਾਨ ਖੋਹ ਕੇ ਲੈ ਗਏ ਹਨ ਸਗੋਂ ਮੈਂ ਉਨ੍ਹਾਂ ਵਾਸਤੇ ਅੱਲਾਹ ਤਾਲਾਹ! ਪਾਸ ਦੁਆ ਕਰ ਰਿਹਾ ਹਾਂ ਕਿ ਹੇ ਅੱਲਾਹ ਤਾਲਾ! ਇਨ੍ਹਾਂ ਨੂੰ ਕੋਈ ਸਜ਼ਾ ਨਾ ਦੇਵੀਂ, ਇਨ੍ਹਾਂ ਨੂੰ ਬਖਸ਼ ਦੇਵੀਂ ਤੇ ਇਨ੍ਹਾਂ ਨੂੰ ਸੁਮੱਤ ਬਖਸ਼ ਤਾਂ ਕਿ ਇਹ ਵੀ ਨੇਕ ਇਨਸਾਨ ਬਣ ਕੇ ਤੇਰੀ ਬੰਦਗੀ ਕਰ ਸਕਣ।

ਇਕ ਵੇਰਾਂ ਫਾਰਸ ਦੇ ਬਾਦਸ਼ਾਹ ਦੇ ਦਰਬਾਰ ਵਿਚ ਇਹ ਚਰਚਾ ਚਲ ਰਹੀ ਸੀ ਕਿ ਸਬਰ ਤੇ ਸ਼ੁਕਰ ਦੇ ਕੀ ਅਰਥ ਹੁੰਦੇ ਹਨ। ਬਾਦਸ਼ਾਹ ਨੂੰ ਆਲਮਾਂ, ਕਾਜ਼ੀਆਂ ਨੇ ਮਾਅਨੇ ਦੱਸੇ ਪਰ ਬਾਦਸ਼ਾਹ ਦੀ ਤਸੱਲੀ ਨਾ ਕਰਾ ਸਕੇ। ਇਕ ਸੂਫੀ ਪੀਰ ਨੇ ਦੱਸਿਆ ਕਿ ਦਿੱਲੀ ਵਿਚ ਇਕ ਦਰਵੇਸ਼ ਸਰਮਦ ਨਾਮ ਦਾ ਹੈ ਉਹ ਔਰੰਗਜ਼ੇਬ ਦੀ ਕੈਦ ਵਿਚ ਹੈ। ਉਹ ਆਪ ਦੀ ਤਸੱਲੀ ਕਰਾ ਸਕਦਾ ਹੈ। ਬਾਦਸ਼ਾਹ ਨੇ ਤੁਰੰਤ ਆਪਣੇ ਸਫੀਰ ਨੂੰ ਦਿੱਲੀ ਸੁਨੇਹਾ ਭੇਜਿਆ ਤੇ ਬਾਦਸ਼ਾਹ ਪਾਸੋਂ ਸਰਮੱਦ ਨੂੰ ਮਿਲਣ ਦੀ ਇੱਛਾ ਪ੍ਰਗਟਾਈ ਕਿ ਉਨ੍ਹਾਂ ਪਾਸੋਂ ਇਕ ਦੋ ਰੂਹਾਨੀ ਸਵਾਲ ਪੁਛਣੇ ਹਨ ਤਾਂ ਇਜਾਜ਼ਤ ਮਿਲ ਗਈ। ਔਰੰਗਜ਼ੇਬ ਨੇ ਫਕੀਰ ਸਾਂਈ ਨੂੰ ਅਨ੍ਹੇਰੀ ਕੋਠੜੀ ਵਿਚ ਸਤ ਤਾਲਿਆਂ ਅੰਦਰ ਬੰਦ

ਕੀਤਾ ਹੋਇਆ ਸੀ ਤੇ ਹਰ ਰੋਜ਼ ਉਸ ਦੇ ਸੌ ਕੋਰੜੇ ਲਗਾਏ ਜਾਂਦੇ ਸਨ ਅਤੇ ਖਾਣ ਵਾਸਤੇ ਕੁਝ ਨਹੀਂ ਸੀ ਦਿਤਾ ਜਾਂਦਾ ਅਤੇ ਪੀਣ ਵਾਸਤੇ ਕੇਵਲ ਇਕ ਪਿਆਲਾ ਪਾਣੀ ਨਮਕ ਪਾ ਕੇ ਦਿਤਾ ਜਾਂਦਾ ਸੀ। ਸਫੀਰ ਨੂੰ ਦੱਸਿਆ ਗਿਆ ਕਿ ਸਰਮਦ ਇਸ ਜੇਲ੍ਹ ਅੰਦਰ ਸੱਤ ਤਾਲਿਆਂ ਦੇ ਅੰਦਰ ਕੈਦ ਹੈ। ਆਪ ਮਿਲ ਸਕਦੇ ਹੋ, ਜਿਸ ਦਰਵਾਜ਼ੇ ਅੱਗੇ ਸਫੀਰ ਜਾਂਦਾ ਹੈ, ਤਾਲਾ ਆਪਣੇ ਆਪ ਖੁਲ੍ਹ ਜਾਂਦਾ ਹੈ ਤੇ ਦਰਵਾਜ਼ਾ ਖੁਲ੍ਹੀ ਜਾ ਰਿਹਾ ਹੈ ਅਤੇ ਅੱਗੇ ਸਰਮਦ ਜੀ ਅੱਲਾ ਦੀ ਰਜ਼ਾ ਵਿਚ ਬੈਠੇ ਹਨ। ਸਫੀਰ ਨੇ ਆਪਣੇ ਪ੍ਰਸ਼ਨ ਕਰਨੇ ਸ਼ੁਰੂ ਕੀਤੇ ਕਿ ਐ ਫਕੀਰ ਸਾਂਈ! ਸਬਰ ਤੇ ਸ਼ੁਕਰ ਦੇ ਅਰਥਾਂ ਬਾਰੇ ਆਪ ਨੂੰ ਪੁਛਣ ਆਇਆ ਹਾਂ, ਕਹਿਣ ਲੱਗੇ ਠੀਕ ਹੈ ਥੋੜ੍ਹੀ ਦੇਰ ਠਹਿਰੋ ਹੁਣੇ ਹੀ ਦਸਦੇ ਹਾਂ। ਇੰਨੇ ਨੂੰ ਕੀ ਵੇਖਦਾ ਹੈ ਕਿ ਇਕ ਜਲਾਦ ਆਇਆ ਤੇ ਲਗਾਤਾਰ ਸਰਮੱਦ ਦੀ ਪਿੱਠ ਤੇ ਕੋਰੜੇ ਮਾਰੀ ਜਾ ਰਿਹਾ ਹੈ ਅਤੇ ਉਨ੍ਹਾਂ ਦੇ ਮੁਖ ਤੋਂ ਬਿਲਕੁਲ ਹਾਲ ਦੁਹਾਈ ਨਹੀਂ ਹੋ ਰਹੀ ਤੇ ਚੁੱਪ ਕਰਕੇ ਕੋਰੜੇ ਖਾ ਲਏ ਅਤੇ ਨਾਲੇ ਇਕ ਹੱਥ ਉਪਰ ਨੂੰ ਚੁੱਕ ਕੇ ਹਿਲਾ ਰਹੇ ਹਨ ਕਿ ਨਹੀਂ ਨਹੀਂ? ਇੰਨੇ ਨੂੰ ਇਕ ਪਾਣੀ ਦਾ ਪਿਆਲਾ ਜਿਸ ਵਿਚ ਨਮਕ ਸੀ ਪੀਣ ਵਾਸਤੇ ਦਿਤਾ ਗਿਆ ਤੇ ਦੋਵੇਂ ਹੱਥ ਜੋੜ ਕੇ ਅੱਲਾਹ ਤਾਲਾਹ ਨੂੰ ਕਹਿ ਰਹੇ ਹਨ ਕਿ ਹੇ ਅੱਲਾ ਤਾਲਾਹ! ਤੂੰ ਧੰਨ ਹੈਂ, ਮੇਰਾ ਕਿੰਨਾ ਖਿਆਲ ਰੱਖਿਆ ਕਿ ਮੇਰੇ ਪੀਣ ਵਾਸਤੇ ਇਕ ਪਿਆਲਾ ਪਾਣੀ ਦਾ ਨਮਕ ਪਾ ਕੇ ਭੇਜਿਆ। ਤੇਰਾ ਲੱਖ ਲੱਖ ਸ਼ੁਕਰ ਹੈ।

ਜਦੋਂ ਇਹ ਸਭ ਕੁਝ ਹੋ ਚੁਕਿਆ ਤਾਂ ਸਰਮਦ ਜੀ ਨੇ ਸਫੀਰ ਨੂੰ ਪੁਛਿਆ, ਆਪ ਨੂੰ ਸਮਝ ਆ ਗਈ ਕਿ ਸਬਰ ਸ਼ੁਕਰ ਕੀ ਹੁੰਦਾ ਹੈ? ਕਹਿਣ ਲੱਗਿਆ ਕਿ ਫਕੀਰ ਸਾਂਈ! ਮੇਰੇ ਤਾਂ ਸਮਝ ਵਿਚ ਕੁਝ ਨਹੀਂ ਆਇਆ। ਕਹਿਣ ਲੱਗੇ, ਚੰਗਾ ਕਲ੍ਹ ਨੂੰ ਫੇਰ ਆਵੀਂ। ਦੋ ਗਜ਼ ਕਪੜਾ ਤੇ ਨਾਹੁਣ ਵਾਸਤੇ ਜਲ ਲੈ ਕੇ ਆਵੀਂ, ਅਸੀਂ ਬਰੈਹਨੇ (ਨੰਗੇ) ਹਾਂ ਤੇ ਬਹੁਤ ਦਿਨਾਂ ਤੋਂ ਇਸ਼ਨਾਨ ਨਹੀਂ ਕੀਤਾ ਤੇ ਤੇੜ ਕਪੜਾ ਨਹੀਂ ਪਾਇਆ। ਦੂਜੇ ਦਿਨ ਆਪ ਨੇ ਇਸ਼ਨਾਨ ਕੀਤਾ, ਤੇੜ ਪਰਨਾ ਬੰਨ੍ਹਿਆ ਅਤੇ ਜਲਾਦ ਜਦੋਂ ਕੋਰੜੇ ਮਾਰਨ ਲੱਗਿਆ ਤਾਂ ਉਨ੍ਹਾਂ ਨੇ ਉਸ ਸਫੀਰ ਦੀ ਦਿਬਯ ਦ੍ਰਿਸ਼ਟ ਖੋਲ੍ਹ ਦਿਤੀ। ਕੀ ਦੇਖਦਾ ਹੈ ਕਿ ਹਜ਼ਾਰਾਂ ਸ਼ਕਤੀਆਂ ਹੱਥ ਬੰਨ੍ਹੀ ਖੜ੍ਹੀਆਂ ਹਨ ਤੇ ਕਹਿ ਰਹੀਆਂ ਹਨ ਕਿ ਮਹਾਰਾਜ ਸਾਨੂੰ ਹੁਣੇ ਹੁਕਮ ਦੇਵੋ ਅਸੀਂ ਹੁਣੇ ਔਰੰਗਜ਼ੇਬ ਨੂੰ ਖਤਮ ਕਰਕੇ ਉਸ ਦਾ ਰਾਜ ਗਰਕ ਕਰ ਦਿੰਦੇ ਹਾਂ ਤੇ ਸਰਮੱਦ ਜੀ ਹੱਥ ਦੇ ਇਸ਼ਾਰੇ ਨਾਲ ਮਨ੍ਹਾ ਕਰ ਰਹੇ ਹਨ।

ਉਸ ਤੋਂ ਬਾਅਦ ਨਮਕ ਦਾ ਪਿਆਲਾ ਆ ਗਿਆ, ਫਕੀਰ ਜੀ ਨੇ ਫੜ ਲਿਆ ਤੇ ਜਦੋਂ ਪੀਣ ਲੱਗੇ ਤਾਂ ਸਫੀਰ ਕੀ ਦੇਖਦਾ ਹੈ ਕਿ ਛੱਤੀ ਪ੍ਰਕਾਰ ਦੇ ਭੋਜਨ ਥਾਲਾਂ ਵਿਚ ਪਰੋਸੇ ਹੋਏ ਤੇ ਛੱਕਣ ਲਈ ਬੇਨਤੀ ਹੋ ਰਹੀ ਹੈ ਪਰ ਸਰਮੱਦ ਜੀ ਇਸ਼ਾਰੇ ਨਾਲ ਕਹਿ ਰਹੇ ਹਨ ਕਿ ਇਨ੍ਹਾਂ ਨੂੰ ਲੈ ਜਾਵੋ ਅਸੀਂ ਖੁਦਾ ਦੇ ਭੇਜੇ ਹੋਏ ਇਕ ਨਮਕ ਦੇ ਪਿਆਲੇ ਵਿਚ ਹੀ ਸ਼ਾਕਰ ਹਾਂ। ਉਪਰੰਤ ਸਰਮੱਦ ਜੀ ਨੇ ਪੁਛਿਆ ਕਿ ਹੁਣ ਤਾਂ ਸਮਝ ਆ ਗਈ ਹੋਵੇਗੀ। ਕਹਿਣ ਲੱਗਾ, "ਮਹਾਰਾਜ! ਜ਼ਰਾ ਖੋਲ੍ਹ ਕੇ ਸਮਝਾਉਣ ਦੀ ਕ੍ਰਿਪਾ ਕਰੋ। ਕਹਿਣ ਲੱਗੇ, ਦੇਖੋ ਕਿ ਐਨੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਵੀ ਸਰੀਰ ਤੇ ਕੋਰੜੇ ਸਹਿ ਰਹੇ ਹਾਂ ਤੇ ਇਨ੍ਹਾਂ ਨੂੰ ਸਬਰ ਨੂੰ ਅਪਣਾਉਂਦੇ ਹੋਏ ਕੋਈ ਸਰਾਪ ਨਹੀਂ ਦੇ ਰਹੇ ਅਤੇ ਖਾਣ ਵਾਸਤੇ ਅਸਮਾਨੀ ਸ਼ਕਤੀਆਂ ਫਰਿਸ਼ਤਿਆਂ ਵਲੋਂ ਅਨੇਕ ਪ੍ਰਕਾਰ ਦੇ ਭੋਜਨ ਆਏ ਉਹ ਅਸੀਂ ਅੰਗੀਕਾਰ ਨਹੀਂ ਕੀਤੇ ਕਿਉਂਕਿ ਸਾਨੂੰ ਪ੍ਰਭੂ ਵਲੋਂ ਦਿਤੇ ਇਕ ਨਮਕ ਦੇ ਪਿਆਲੇ ਤੇ ਹੀ ਸ਼ੁਕਰ ਹੈ। ਆਪਣੇ ਅੰਦਰ ਪ੍ਰਭੂ ਦੀ ਬੰਦਗੀ ਨਾਲ ਆਈ ਅਨੰਤ ਸ਼ਕਤੀ ਨੂੰ ਸਹਿ ਜਾਣਾ, ਜਰ ਜਾਣਾ ਇਸ ਨੂੰ ਸਬਰ ਕਹਿੰਦੇ ਹਨ ਅਤੇ ਪ੍ਰਭੂ ਵਲੋਂ ਦਿਤਾ ਇਕ ਨਮਕ ਦੇ ਪਿਆਲਾ ਪੀ ਕੇ ਉਸ ਦਾ ਸ਼ੁਕਰ ਕਰਨਾ ਕਿ ਹੇ ਪ੍ਰਭੂ! ਤੂੰ ਕਿਤਨਾ ਦਿਆਲੂ ਹੈਂ, ਤੈਨੂੰ ਮੇਰਾ ਕਿੰਨਾ ਖਿਆਲ ਹੈ, ਤੂੰ ਮੇਰੇ ਪੀਣ ਵਾਸਤੇ ਇਹ ਭੇਜਿਆ ਹੈ। ਇਸ ਨੂੰ ਸ਼ੁਕਰ ਕਹਿੰਦੇ ਹਨ।

ਗੁਰ ਇਤਿਹਾਸ ਵਿਚ ਵੀ ਐਸੀਆਂ ਅਨੇਕਾਂ ਮਿਸਾਲਾਂ ਹਨ ਕਿ ਗੁਰੂ ਸਾਹਿਬਾਨ, ਪੰਚਮ ਪਾਤਸ਼ਾਹ, ਗੁਰੂ ਤੇਗ ਬਹਾਦਰ ਮਹਾਰਾਜ, ਦਸ਼ਮੇਸ਼ ਪਿਤਾ ਜੀ ਜਿਨ੍ਹਾਂ ਨੇ ਸਾਰਾ ਪਰਿਵਾਰ ਵਾਰ ਕੇ ਵੀ ਇਨ੍ਹਾਂ ਭਾਵਾਂ ਨੂੰ ਪ੍ਰਗਟ ਕੀਤਾ ਕਿ-

***ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥***
***ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥***

***ਪੰਨਾ - 1375***

ਅਤੇ ਭਾਈ ਨੰਦ ਲਾਲ ਜੀ ਨੇ ਦਸ਼ਮੇਸ਼ ਪਿਤਾ ਜੀ ਨੂੰ ਬਾਦਸ਼ਾਹ ਦਰਵੇਸ਼ ਕਹਿ ਕੇ ਆਪਣੀ ਅਕੀਦਤ ਭੇਟ ਕੀਤੀ ਹੈ ਉਪਰੰਤ ਐਸੇ, ਗੁਰਸਿੱਖ ਸਾਧੂ, ਸੰਤ ਮਹਾਂਪੁਰਸ਼ ਹੋਏ ਹਨ ਜੋ ਕਿ ਇਨ੍ਹਾਂ ਸ਼ਕਤੀਆਂ ਦੇ ਅਥਾਹ ਸਾਗਰ ਨੂੰ ਛੱਡ ਕੇ ਪ੍ਰਭੂ ਦੇ ਭਾਣੇ ਵਿਚ ਜੀਵਨ ਬਤੀਤ ਕਰਦੇ ਰਹੇ।

ਗੁਰੂ ਪੰਚਮ ਪਾਤਸ਼ਾਹ ਜੀ ਦੇ ਸਮੇਂ ਭਾਈ ਭਿਖਾਰੀ ਨਾਮ ਦਾ ਇਕ ਗੁਰਸਿੱਖ ਗੁਜਰਾਤ ਵਿਚ ਰਹਿੰਦਾ ਸੀ ਜੋ ਕਿ ਦਰਵੇਸ਼ ਪਦਵੀ ਨੂੰ ਪ੍ਰਾਪਤ ਸੀ। ਭਾਈ ਗੁਰਮੁਖ ਨਾਮ ਦਾ ਸਿੱਖ ਮਹਾਰਾਜ ਜੀ ਦੀ ਆਗਿਆ ਲੈ ਕੇ ਉਸ ਕੋਲ ਪਹੁੰਚਦਾ ਹੈ ਤੇ ਕੀ ਵੇਖਦਾ ਹੈ ਕਿ ਘਰ ਵਿਚ ਵਿਆਹ ਦੀ ਤਿਆਰੀ ਹੋ ਰਹੀ ਹੈ। ਮਠਿਆਈਆਂ ਪਕਵਾਨ ਬਣ ਰਹੇ ਹਨ ਤੇ ਪਰਾਹੁਣਚਾਰੀ ਦੀ ਚਹਿਲ ਪਹਿਲ ਹੈ। ਪੁਛਣ ਤੇ ਭਾਈ ਭਿਖਾਰੀ ਨੇ ਦੱਸਿਆ ਕਿ ਲੜਕੇ ਦੀ ਸ਼ਾਦੀ ਹੈ ਪਰੰਤੂ ਭਾਈ ਭਿਖਾਰੀ ਜੀ ਨੂੰ ਕਿਓਟਣ ਮੁਰਦੇ ਦਾ ਸਮਾਨ ਤਿਆਰ ਕਰ ਰਹੇ ਹਨ, ਇਕ ਪਾਸੇ ਅਰਥੀ, ਘੜਾ, ਪੂਲਾ ਆਦਿ ਰੱਖੇ ਹੋਏ ਹਨ ਅਤੇ ਭਾਈ ਭਿਖਾਰੀ ਇਕ ਤੱਪੜ ਦੀ ਗੰਢ ਤੁਪ ਕਰ ਰਹੇ ਹਨ। ਦੂਜੇ ਦਿਨ ਬਰਾਤ ਚੜ੍ਹੀ ਤੇ ਲੜਕੇ ਨੂੰ ਵਿਆਹ ਕੇ ਵਾਪਸ ਘਰ ਪਹੁੰਚਦੇ ਹਨ ਤਾਂ ਲੜਕੇ ਦੀ ਮਾਂ ਤੇ ਭਾਈ ਭਿਖਾਰੀ ਦੀ ਪਤਨੀ ਦਰਵਾਜ਼ੇ ਅੰਦਰ ਆਪਣੇ ਬੱਚੇ ਅਤੇ ਨੂੰਹ ਦੇ ਦਾਖਲ ਹੋਣ ਲਈ ਸ਼ਗਨ ਮਨਾ ਰਹੀ ਸੀ ਪਰ ਹੈਰਾਨ ਹੋ ਗਈ ਕਿ ਰਥ ਵਿਚੋਂ ਉਸ ਦੇ ਮੋਏ ਹੋਏ ਲੜਕੇ ਦਾ ਮ੍ਰਿਤਕ ਸਰੀਰ ਓਤਾਰ ਰਹੇ ਹਨ। ਇਹ ਦੇਖ ਕੇ ਚੀਕ ਚਹਾੜਾ ਪੈ ਗਿਆ। ਭਾਈ ਭਿਖਾਰੀ ਨੇ ਸਭ ਨੂੰ ਧੀਰਜ ਦਿਤਾ ਤੇ ਕਿਹਾ ਕਿ ਹੁਣ ਕਿਸੇ ਨੂੰ ਬੁਲਾਉਣ ਦੀ ਲੋੜ ਨਹੀਂ। ਸਾਰਾ ਭਾਈ ਚਾਰਾ ਆਇਆ ਹੋਇਆ ਹੈ, ਆਪਾਂ ਜਲਦੀ ਇਸ ਦਾ ਸਸਕਾਰ ਕਰ ਦੇਈਏ। ਲੜਕੇ ਨੂੰ ਅਰਥੀ ਤੇ ਪਾਇਆ ਜੋ ਪਹਿਲਾਂ ਹੀ ਤਿਆਰ ਕੀਤੀ ਹੋਈ ਸੀ। ਸ਼ਮਸ਼ਾਨ ਭੂਮੀ ਵਿਚ ਅੱਗ ਦੇ ਹਵਾਲੇ ਕਰਕੇ ਸਭ ਦੇ ਬੈਠਣ ਵਾਸਤੇ ਉਹ ਤੱਪੜ ਵਿਛਾ ਦਿਤਾ ਅਤੇ ਭਾਈ ਭਿਖਾਰੀ ਦੇ ਮਨ ਤੇ ਚਿਹਰੇ ਤੇ

(ਬਾਕੀ ਪੰਨਾ 63 ਤੇ)

# ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ

*ਗਿਆਨੀ ਮੇਹਰ ਸਿੰਘ*

## ਸਾਹਿਤਕ ਰਚਨਾ

ਸਿਮਰਨ ਅਭਿਆਸ ਦੇ ਨਾਲ ਹੀ ਸੰਤ ਜੀ ਮਹਾਰਾਜ ਦਾ ਸਾਹਿਤ ਵਲ ਪੂਰਾ ਧਿਆਨ ਹੈ। ਉਹ ਸਮੇਂ ਸਮੇਂ ਸਾਹਿਤਕ ਰਚਨਾ ਕਰਨ ਵਾਲੇ ਲਿਖਾਰੀਆਂ ਦੀ ਪੂਰੀ ਮਦਦ ਕਰਦੇ ਹਨ, ਹਾਂ ਜੋ ਰਚਨਾ ਉਨ੍ਹਾਂ ਦੇ ਮਨ ਪਸੰਦ ਹੋਵੇ ਉਸ ਨੂੰ ਵੱਧ ਤੋਂ ਵੱਧ ਲੋਕਾਂ ਦੇ ਹੱਥ ਵਿਚ ਪਹੁੰਚਾਉਣ ਦਾ ਪ੍ਰਬੰਧ ਵੀ ਕਰਦੇ ਹਨ। ਸਵਾਮੀ ਹੇਮ ਰਾਜ ਜੀ, ਪਾਕਿਸਤਾਨ ਜ਼ਿਲਾ ਮਿੰਟਗੁਮਰੀ ਦੇ ਪਾਸੇ ਬ੍ਰਹਮ ਗਿਆਨੀ ਤੇ ਵਿਦਿਆ ਦੇ ਮਹਾਨ ਖਜ਼ਾਨੇ, ਉਦਾਸੀ ਤੇ ਪੂਰਨ ਵੇਦਾਂਤ ਅਚਾਰੀਆਂ ਮਹਾਤਮਾ ਹੋਏ ਹਨ। ਉਨ੍ਹਾਂ ਦਾ ਇਕ ਗ੍ਰੰਥ ਸੰਤ ਜੀ ਮਹਾਰਾਜ ਨੂੰ ਬਹੁਤ ਹੀ ਪਸੰਦ ਆਇਆ। ਜਿਸ ਆਦਮੀ ਤੋਂ ਇਹ ਪੁਸਤਕ ਮਿਲੀ ਪਹਿਲੀ ਵਾਰੀ ਇਕ ਸੌ ਹੀ ਛਪਾਈ ਜੋ ਕਿ ਵਿਦਵਾਨ ਲੋਕਾਂ ਨੇ ਬਹੁਤ ਹੀ ਪਸੰਦ ਕੀਤੀ। ਸਿੱਟਾ ਇਹ ਨਿਕਲਿਆ ਕਿ ਸੰਤ ਜੀ ਮਹਾਰਾਜ ਨੇ ਇਹ ਪੁਸਤਕ ਫਿਰ ਦੂਸਰੀ ਵਾਰੀ ਇਕ ਹਜ਼ਾਰ ਛਪਵਾਈ ਹੈ ਤੇ ਹਰ ਉਸ ਪ੍ਰਾਣੀ ਨੂੰ ਪ੍ਰਸ਼ਾਦਿ ਦੇ ਤੌਰ ਪਰ ਬਖਸ਼ਦੇ ਹਨ ਜਿਨ੍ਹਾਂ ਨੂੰ ਉਨ੍ਹਾਂ ਪ੍ਰਮਾਰਥ ਦੇ ਰਸਤੇ ਪਰ ਤੋਰਨਾ ਹੈ। ਫਿਰ ਨਾਲ ਹੀ ਇਹ ਵੀ ਫੁਰਮਾਉਂਦੇ ਹਨ ਕਿ ਭਾਈ ਤੁਸਾਂ ਇਸ ਨੂੰ ਪੜ੍ਹ ਕੇ ਨਿਰਾ ਹੀ ਵੇਦਾਂਤੀ ਨਹੀਂ ਬਣਨਾ, ਅਸੀਂ ਗੁਰੂ ਬਾਬੇ ਦੀ ਸਿੱਖੀ ਦੇ ਪਹਿਰੇਦਾਰ ਹਾਂ, ਉਹ ਉਸ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰਦੇ ਜਿਸ ਰਾਹੀਂ ਸਿੱਖੀ ਨੂੰ ਠੇਸ ਲਗਦੀ ਹੋਵੇ। ਇਕ ਨਿਰਮਲੇ ਸਾਧੂ ਸੰਤ ਜੀ ਮਹਾਰਾਜ ਦੇ ਪਰਮ ਮਿਤਰ ਸਨ। ਉਹ ਜਦੋਂ ਵੀ ਆਉਣ, ਆਪ ਉਨ੍ਹਾਂ ਦਾ ਬੜਾ ਹੀ ਸਤਿਕਾਰ ਕਰਦੇ ਸਨ, ਆਪਣੇ ਬਰਾਬਰ ਉਪਰ ਸਾਰੀਆਂ ਸੰਗਤਾਂ ਤੋਂ ਵਡੇਰੀ ਜਗ੍ਹਾ ਸਨਮਾਨ ਸਹਿਤ ਬੈਠਣ ਲਈ ਥਾਂ ਬਣਾਉਂਦੇ ਸਨ। ਕਈ ਚਿਰ ਉਹ ਮਿਲਿਆ ਨਹੀਂ ਸੀ। ਇਕ ਵਾਰੀ ਸੰਤ ਜੀ ਮਹਾਰਾਜ ਹਰਿਦੁਆਰ ਇਕ ਮਹਾਤਮਾ ਜੀ ਦੀ ਕੁਟੀਆਂ ਪਰ ਸਾਲਾਨਾ ਸਮੇਂ ਪਧਾਰੇ, ਉਥੇ ਉਹ ਵਿਰਕਤ ਸੰਤ ਵੀ ਆਏ ਹੋਏ ਸਨ। ਜਦੋਂ ਸੰਤ ਜੀ ਮਹਾਰਾਜ ਨੇ ਤੱਕਿਆ ਕਿ ਉਸ ਨੇ ਦਾਹੜੀ ਮੁਨਾ ਦਿਤੀ ਹੈ ਤਦ ਮਹਾਰਾਜ ਨੇ ਉਸ ਨੂੰ ਮੂੰਹ ਨਹੀਂ ਲਗਾਇਆ ਤੇ ਫੁਰਮਾਇਆ ਭਾਈ! ਅਸੀਂ ਇਸ ਦਾ ਵਿਚਾਰਾਂ ਕਰਕੇ ਹੀ ਸਨਮਾਨ ਕਰਦੇ ਸੀ ਪਰ ਹੁਣ ਇਹ ਹਦੋਂ ਵੱਧ ਤੁਰਿਆ ਹੈ। ਜਦੋਂ ਇਸ ਨੇ ਇਤਨੀ ਸੁਤੰਤਰਤਾ, ਪ੍ਰਾਪਤ ਕਰ ਲਈ ਕਿ ਇਹ ਹੁਣ ਗੁਰੂ ਦੀ ਬਖਸ਼ਿਸ਼ ਦਾਹੜੀ ਨੂੰ ਬਰਦਾਸ਼ਤ ਨਹੀਂ ਕਰਦਾ, ਫਿਰ ਅਸੀਂ ਇਸ ਨੂੰ ਕਿਉਂ ਬਦੋ ਬਦੀ ਸਨਮਾਨ ਦੇਵੀਏ। ਇਹ ਗਿਆਨੀ ਹੋਵੇ ਉਹ ਧੰਨਭਾਗ ਪਰ ਇਹ ਨਿਰਾ ਹੀ ਬਾਹਰਮੁਖੀ ਜੀਵਨ ਅੰਦਰ ਸਿੱਖੀ ਤੋਂ ਬਾਹਰ ਚਲਾ ਜਾਵੇ ਇਹ ਸਾਹਿਬ ਬਾਬਾ ਬੀਰ ਸਿੰਘ ਜੀ ਦੇ ਦਰ ਦਾ ਅਸੂਲ ਨਹੀਂ, ਜਿਨ੍ਹਾਂ ਨੇ ਇਕ ਵਾਰ ਕਛਹਿਰਾ ਉਤਾਰ ਦੇਣ ਪਰ ਹੀ ਬਾਬਾ ਖੁਦਾ ਸਿੰਘ ਜੈਸੇ ਮਹਾਨ ਸੇਵਕ ਤੇ ਪੰਥ ਪ੍ਰਸਿੱਧ ਮਹਾਤਮਾ ਨੂੰ ਵੀ ਝਾੜ ਦਿਤਾ ਸੀ। ਐਸੀ ਮਸਤੀ ਬੇਕਾਰ ਹੈ ਜੋ ਸਾਥੋਂ ਬਾਬੇ ਦੀ ਸਿੱਖੀ ਹੀ ਖੋਹ ਲਵੇ।

ਸੋ ਸੰਤ ਜੀ ਮਹਾਰਾਜ ਵੀ ਇਹ ਪੁਸਤਕ ਹਰ ਅਭਿਆਸੀ ਖੋਜੀ ਤੇ ਵਿਚਾਰਵਾਨ ਪੁਰਸ਼ ਨੂੰ ਹੀ ਬਖਸ਼ਦੇ ਹਨ ਪਰ ਇਹ ਵੀ ਹਦਾਇਤ ਕਰਦੇ ਹਨ ਕਿ ਇਸ ਪੁਸਤਕ ਦੇ ਉਸਾਰੂ ਤੇ ਉਤਮ ਪੱਖ ਹੀ ਤਕ ਕੇ ਉਨ੍ਹਾਂ ਤੋਂ ਵਿਚਾਰ ਨੂੰ ਵਧਾਉ ਬਾਕੀ ਉਸ ਦੇ ਐਸੇ ਪੱਖ ਘੱਟ ਪੜ੍ਹੋ ਜੋ ਤੁਹਾਥੋਂ ਗੁਰੂ ਦੀ ਸਿੱਖੀ ਤੇ ਨਿਤਨੇਮ ਆਤਮ ਚਿੰਤਨ ਤੇ ਸਿਮਰਨ ਹੀ ਖੋਹ ਲੈਣ।

ਹੋਤੀ ਮਰਦਾਨ ਦੀ ਸੰਪਰਦਾਏ ਵਿਚੋਂ ਸੰਤ ਪ੍ਰੇਮ ਸਿੰਘ ਜੀ ਦੇ ਸੇਵਕ ਸੰਤ ਮਨੀ ਸਿੰਘ ਜੀ ਮਹਾਰਾਜ ਦੇ ਸੇਵਕ ਮੁਨੀ ਅਰਜਨ ਸਿੰਘ ਜੀ ਮਹਾਨ ਵੇਦਾਂਤ ਦੇ ਅਚਾਰੀਆਂ ਤੇ ਗੁਰਬਾਣੀ ਦੇ ਧੁਰੰਦਰ ਵਿਦਵਾਨ ਹਨ। ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਹਿੰਦੀ ਅੰਦਰ ਅਰਥਾਂ ਸਹਿਤ ਛਪਵਾਏ ਸਨ। ਉਨ੍ਹਾਂ ਹਰ ਢੰਗ ਨਾਲ ਉਪਰਾਲਾ ਕਰਕੇ ਪਹਿਲੀ ਪੋਥੀ ਛਾਪ ਲਈ ਪਰ ਫਿਰ ਹੋਰ ਕੋਈ ਸਾਧਨ ਨਾ ਹੋ ਸਕੇ। ਉਹ ਦੂਸਰੀ ਪੋਥੀ ਜਿਸ ਦਾ ਖਰਚ ਹਜ਼ਾਰਾਂ ਰੁਪਏ ਸੀ ਛਾਪਣਾ ਚਾਹੁੰਦੇ ਸਨ ਪਰ ਰੁਪਿਆਂ ਦਾ ਇੰਤਜ਼ਾਮ ਨਾ ਹੋ ਸਕਿਆ। ਉਹ ਹੋਰ ਹਰ ਪਾਸੇ ਤੋਂ ਨਿਰਾਸ ਹੋ ਕੇ ਸੰਤ ਜੀ ਮਹਾਰਾਜ ਦੀ ਸ਼ਰਣ ਆਏ ਤੇ ਕਿਤਾਬਾਂ ਦੀ ਦੂਸਰੀ ਪੋਥੀ ਛਾਪਣ ਹਿਤ ਆਰਥਕ ਸਹਾਇਤਾ ਦੀ ਮੰਗ ਕੀਤੀ। ਸੰਤ ਜੀ ਮਹਾਰਾਜ ਨੇ ਪੋਥੀ ਦਾ ਸਾਰਾ ਹੀ ਖਰਚ ਆਪਣੇ ਜ਼ੁੰਮੇ ਲੈ ਲਿਆ। ਫਿਰ ਉਸ ਸਮੇਂ ਲਈ ਮੁਨੀ ਜੀ ਦੀ ਰਿਹਾਇਸ਼ ਤੇ ਹੋਰ ਹਰ ਕਿਸਮ ਦੇ ਖਰਚ ਕਰਨ ਇਥੋਂ ਤਕ ਕਿ ਉਨ੍ਹਾਂ ਦੀ ਬੀਮਾਰੀ ਦਾ ਖਰਚ ਅਤੇ ਆਵਾਜਾਈ ਦੇ ਹਰ ਇਕ ਸਾਧਨ ਵੀ ਉਨ੍ਹਾਂ ਨੂੰ ਦੇ ਦਿਤੇ। ਉਨ੍ਹਾਂ ਦੀ ਇਸ ਵੱਡੀ ਹਜ਼ਾਰ ਸਫੇ ਦੀ ਪੁਸਤਕ ਦੇ ਆਦਿ ਵਿਚ ਹੀ ਸੰਤ

'ਆਤਮ ਮਾਰਗ', ਅਗਸਤ, 1999

ਮਹਾਰਾਜ ਦੀ ਇਸ ਉਦਾਰਤਾ ਦੀ ਕਹਾਣੀ ਸਦਾ ਲਈ ਇਕ ਅਮਰ ਯਾਦ ਬਣੀ ਰਹਿ ਜਾਏਗੀ। ਜਦੋਂ ਹੀ ਕੋਈ ਪਾਠਕ ਖੋਜੀ ਤੇ ਸਤ ਸ਼ਬਦ ਦਾ ਅਭਿਆਸੀ ਜਾਂ ਫਿਰ ਵਿਦਵਾਨ ਇਸ ਪੁਸਤਕ ਨੂੰ ਪੜ੍ਹੇਗਾ ਤਦੋਂ ਹੀ ਸੰਤ ਜੀ ਮਹਾਰਾਜ ਜੀ ਦੀ ਉਦਾਰਤਾ ਦੀ ਕਹਾਣੀ ਉਸ ਦੇ ਸਾਮ੍ਹਣੇ ਆਵੇਗੀ।

1962 ਵਿਚ ਸਰਦਾਰ ਪ੍ਰਤਾਪ ਸਿੰਘ ਜੀ ਕੈਰੋਂ ਡੇਰੇ ਆਏ ਤੇ ਜਾਂਦੀ ਵਾਰੀ ਮੈਨੂੰ ਸੰਤ ਜੀ ਮਹਾਰਾਜ ਦੇ ਬਜ਼ੁਰਗਾਂ ਬਾਰੇ ਪੁਸਤਕ ਲਿਖਣ ਲਈ ਕਹਿ ਗਏ। ਮੈਂ ਪਹਿਲਾਂ ਸੰਤ ਅਤਰ ਸਿੰਘ ਜੀ ਮਹਾਰਾਜ ਅਤੇ ਗੁਰੂ ਸਾਹਿਬਾਂ ਬਾਰੇ ਹੀ ਲਿਖਿਆ। ਇਹ ਠੀਕ ਹੈ ਕਿ ਉਹ ਪੁਸਤਕ ਹੋਰ ਵੀ ਚੰਗੀ ਲਿਖੀ ਜਾਂਦੀ ਜੇਕਰ ਮੈਂ ਉਸ ਪਰ ਅਧਿਕ ਮਿਹਨਤ ਕਰਦਾ। ਪਰ ਫਿਰ ਵੀ ਜਦੋਂ ਮੈਂ ਉਸ ਨੂੰ ਮੁਕੰਮਲ ਕੀਤਾ, ਉਸ ਸਮੇਂ ਸਰਦਾਰ ਪ੍ਰਤਾਪ ਸਿੰਘ ਇਸ ਦੁਨੀਆਂ ਵਿਚ ਹੀ ਨਹੀਂ ਸੀ ਜਿਨ੍ਹਾਂ ਪਾਸੋਂ ਮੈਂ ਕੋਈ ਮਦਦ ਕਰਵਾ ਲੈਂਦਾ। ਸੰਤ ਜੀ ਮਹਾਰਾਜ ਨੇ ਚਾਰ ਹਜ਼ਾਰ ਖਰਚ ਕੇ ਇਹ ਅਮਰ ਕਥਾ ਛਪਵਾਈ, ਫਿਰ ਮਜ਼ੇ ਦੀ ਗੱਲ ਹੈ ਕਿ ਇਹ ਪੁਸਤਕ ਕੇਵਲ ਆਪਣੇ ਸਾਥੀ ਸੇਵਕਾਂ ਤੇ ਨਾਮ ਸਿਮਰਨ ਦੇ ਚਾਹਵਾਨਾਂ ਨੂੰ ਮੁਫਤ ਹੀ ਵੰਡੀ ਪਰ ਵੱਡੇ-ਵੱਡੇ ਅਮੀਰ ਆਦਮੀਆਂ ਦੇ ਕਹਿਣ ਪਰ ਵੀ ਇਸ ਦੀ ਕੋਈ ਕੀਮਤ ਲੈਣ ਤੋਂ ਇਨਕਾਰ ਕਰ ਦਿਤਾ। ਕੇਵਲ ਇਕੋ ਹੀ ਕੀਮਤ ਚਾਹੁੰਦੇ ਹਨ ਕਿ ਕੋਈ ਇਸ ਪੁਸਤਕ ਨੂੰ ਪੜ੍ਹੇ ਫਿਰ ਇਸ ਤੋਂ ਸਤ, ਸੰਤੋਖ, ਦਇਆ, ਧਰਮ, ਸਤਿ ਮਾਰਗ ਜੋ ਮਹਾਂਪੁਰਸ਼ਾਂ ਦੀਆਂ ਕਰਨੀਆਂ ਤੇ ਮਹਾਨ ਸਾਧਨਾ ਕਰਕੇ ਧਾਰਨ ਕਰੀ ਰੱਖਿਆ ਸੀ ਲੋਕ ਉਸ ਤੋਂ ਕੋਈ ਛੋਟਾ ਮੋਟਾ ਗੁਣ ਹੀ ਗ੍ਰਹਿਣ ਕਰਨ ਜਾਂ ਫਿਰ ਘੱਟੋ ਘੱਟ ਆਪਣੇ ਆਪੇ ਅੰਦਰ ਹੀ ਝਾਤ ਮਾਰ ਕੇ ਇਹ ਤੱਕਣ ਕਿ ਆਤਮ ਦਰਸੀ ਲੋਕਾਂ ਦੇ ਰਸਤੇ ਤੋਂ ਮੈਂ ਕਿਤਨੀ ਦੂਰ ਹਾਂ ਤੇ ਉਸ ਪਰਮ ਪਦ ਦੀ ਪ੍ਰਾਪਤੀ ਜਿਨ੍ਹਾਂ ਮਹਾਨ ਪੁਰਸ਼ਾਂ ਨੇ ਕੀਤੀ ਹੈ ਉਨ੍ਹਾਂ ਨੇ ਕਿੰਨੇ ਜਫਰ ਜਾਲੇ ਹਨ।

ਅਮਰਕਥਾ ਦੇ ਛਾਪਣ ਦੀ ਦੇਰ ਸੀ ਸੰਤ ਜੀ ਮਹਾਰਾਜ ਨੂੰ ਸਾਹਿਤਕ ਖੋਜੀਆਂ ਨੇ ਆ ਘੇਰਿਆ। ਸਰਦਾਰ ਨਾਹਰ ਸਿੰਘ ਜੀ ਐਮ.ਏ. ਜੋ ਕਿਸੇ ਸਮੇਂ ਪਟਿਆਲੇ ਸੰਤ ਜੀ ਮਹਾਰਾਜ ਦੇ ਸਮਕਾਲੀ ਵੀ ਰਹੇ ਸਨ ਤੇ ਅਮਰ ਕਥਾ ਪੜ੍ਹ ਕੇ ਮੇਰੀ ਹੱਦੋਂ ਵਧ ਪ੍ਰਸੰਸਾ ਕੀਤੀ ਤੇ ਨਾਲ ਹੀ ਮੈਨੂੰ ਲਿਖਿਆ ਕਿ ਤੁਹਾਡੀ ਪੁਸਤਕ ਨੇ ਇਤਿਹਾਸਕ ਤੌਰ ਪਰ ਵੀ ਨਵਾਂ ਮੋੜ ਪੈਦਾ ਕਰ ਦਿਤਾ ਹੈ। ਉਨ੍ਹਾਂ ਸਾਰੀ ਇਸ ਸੰਪਰਦਾਏ ਦੇ ਮਹਾਨ ਮੁਖੀ ਮਹਾਤਮਾ ਸੰਤ ਬਾਬਾ ਮਹਾਰਾਜ ਸਿੰਘ ਜੀ ਬਾਰੇ ਅੰਗਰੇਜ਼ਾਂ ਦੀਆਂ ਖੁਫੀਆਂ ਫਾਈਲਾਂ ਵਿਚੋਂ ਕੋਈ ਢਾਈ ਸੌ ਸਫੇ ਦਾ ਸਾਹਿਤਕ ਮਸਾਲਾ ਟਾਈਪ ਕਰਵਾ ਕੇ ਰੱਖਿਆ ਹੋਇਆ ਸੀ। ਇਹ ਭਾਰਤ ਲਈ ਇਕ ਨਵਾਂ ਮੋੜ ਦੇਣ ਵਾਲਾ ਮਸਾਲਾ ਸੀ। ਇਸ ਤੋਂ ਪਹਿਲਾਂ ਆਹਲੂਵਾਲੀਆ ਸਾਹਿਬ ਨੇ ਇਕ ਪੁਸਤਕ "ਸੁਤੰਤਰਤਾ ਸੰਗਰਾਮ ਦੇ ਮੁਢਲੇ ਘੁਲਾਟੀਏ" ਵਿਚ ਬਾਬਾ ਮਹਾਰਾਜ ਸਿੰਘ ਜੀ ਬਾਰੇ ਲਿਖਿਆ ਸੀ।

ਸਰਦਾਰ ਨਾਹਰ ਸਿੰਘ ਜੀ ਨੇ ਲਿਖਿਆ ਸੀ ਕਿ ਥੋੜ੍ਹੇ ਜਿਹੇ ਰੁਪਏ ਖਰਚ ਹੋ ਕੇ ਇਹ ਸਾਹਿਤਕ ਸਾਮਗਰੀ ਪੰਜਾਬੀਆਂ ਦੇ ਗੌਰਵ ਹਿਤ ਮਹਾਨ ਕਾਰਜ ਕਰ ਸਕਦੀ ਹੈ। ਮੈਂ ਇਹ ਗੱਲ ਸੰਤ ਜੀ ਮਹਾਰਾਜ ਨਾਲ ਕੀਤੀ। ਉਨ੍ਹਾਂ ਨਾਹਰ ਸਿੰਘ ਨੂੰ ਸੱਦ ਕੇ ਸਾਰਾ ਹੀ ਖਰਚ ਬਰਦਾਸ਼ਤ ਕਰਨ ਦਾ ਵਾਅਦਾ ਦਿਤਾ, ਫਿਰ ਇਹ ਪੁਸਤਕ ਬਾਰਾਂ ਹਜ਼ਾਰ ਰੁਪਏ ਦੀ ਲਾਗਤ ਨਾਲ ਛਪਵਾ ਦਿਤੀ ਤੇ ਫਿਰ ਇਸ ਪੁਸਤਕ ਦੇ ਕਰਤਾ ਨੂੰ ਇਸ ਦੇ ਵੇਚਣ ਆਦਿਕ ਦੇ ਅਧਿਕਾਰ ਵੀ ਦੇ ਦਿਤੇ। ਇਸ ਤੋਂ ਵੱਧ ਉਦਾਰਤਾ ਸੰਸਾਰ ਅੰਦਰ ਕੋਈ ਵੀ ਨਹੀਂ ਕਿ ਉਸਦੀ ਬਾਜ਼ਾਰੀ ਵਿਕਰੀ ਨਾਲ ਆਪਣਾ ਕੋਈ ਵਾਸਤਾ ਨਾ ਰੱਖੇ।

ਹੁਣ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਤੇ ਸੰਤ ਅਤਰ ਸੰਘ ਜੀ ਮਹਾਰਾਜ ਰੇਰੂ ਸਾਹਿਬ, ਸੰਤ ਜੀ ਮਹਾਰਾਜ ਦੇ ਬਾਰੇ ਇਕ ਪੁਸਤਕ ਗਿਆਨੀ ਮੋਹਨ ਸਿੰਘ ਜੀ ਛਪਵਾ ਰਹੇ ਹਨ ਜਿਨ੍ਹਾਂ ਦਾ ਖਰਚ ਵੀ ਸੰਤ ਜੀ ਮਹਾਰਾਜ ਹੀ ਬਰਦਾਸ਼ਤ ਕਰਨਗੇ।

ਇਹ ਪੁਸਤਕ 'ਨੌਂ ਰਤਨ' ਦੇ ਬਲਾਕ ਤੇ ਲਿਖਣ ਸਮੇਂ ਦੀਆਂ ਸਹੂਲਤਾਂ ਵੀ ਸੰਤ ਜੀ ਮਹਾਰਾਜ ਨੇ ਹੀ ਦਿਤੀਆਂ ਹਨ ਤੇ ਹਰ ਇਕ ਪ੍ਰੇਰਨਾ ਦਿਤੀ ਹੈ। ਇਨ੍ਹਾਂ ਸਾਰੀਆਂ ਹੀ ਗੱਲਾਂ ਤੋਂ ਉਨ੍ਹਾਂ ਦੀ ਸਾਹਿਤਕ ਰੁਚੀਆਂ ਤੇ ਸਾਹਿਤਕ ਸੇਵਾ ਲਈ ਮਨ ਵਿਚ ਉਤਸ਼ਾਹ ਦਾ ਅੰਦਾਜ਼ਾ ਲਗਾ ਸਕੀਦਾ ਹੈ। ਇਸ ਤੋਂ ਬਿਨਾਂ ਵਾਹਿਗੁਰੂ ਮੰਤਰ ਦੀਆਂ ਕਾਪੀਆਂ ਹਰ ਸਮੇਂ ਮੁਫਤ ਸੰਤ ਜੀ ਤੋਂ ਪ੍ਰਾਪਤ ਹੁੰਦੀਆਂ ਹਨ। ਫਿਰ ਆਉਣ ਵਾਲੇ ਸਮਿਆਂ ਅੰਦਰ ਜਦੋਂ ਵੀ ਕੋਈ ਖੋਜੀ ਤੇ ਸਾਹਿਤਕਾਰ ਇਨ੍ਹਾਂ ਬਾਰੇ ਲਿਖੇਗਾ ਸੰਤ ਜੀ ਮਹਾਰਾਜ ਦੇ ਇਹ ਤਿਆਗ ਦੇ ਕਾਰਨ ਪੁਸਤਕ ਉਸ ਦੀਆਂ ਅੱਖਾਂ ਸਾਮ੍ਹਣੇ ਅਵੱਸ਼ ਹੀ ਆਵੇਗੀ। ਸੰਤਾਂ ਲਈ ਖੋਜ ਦੇ ਨਾਲ ਹੀ ਸੰਤ ਮਾਰਗ ਦੇ ਖੋਜੀਆਂ ਦਾ ਇਤਿਹਾਸ ਲੋਕਾਂ ਲਈ ਅਤੀ ਜ਼ਰੂਰੀ ਹੈ ਜਿਸਦੀ ਸਾਮਗਰੀ ਜੋੜਨ ਵਲ ਸੰਤ ਜੀ ਮਹਾਰਾਜ ਦਾ ਪੂਰਾ ਧਿਆਨ ਹੈ।

## ਹਰੀ ਕੀਰਤਨ ਦਾ ਪ੍ਰਵਾਹ

ਹਰੀ ਕੀਰਤਨ ਸੰਤ ਈਸ਼ਰ ਸਿੰਘ ਜੀ ਮਹਾਰਾਜ ਨੂੰ ਬਖਸ਼ੀਸ਼ ਵਜੋਂ ਵਿਰਾਸਤ ਵਿਚ ਹੀ ਮਿਲਿਆ ਹੋਇਆ ਹੈ। ਸੰਤ ਅਤਰ ਸਿੰਘ ਜੀ ਮਹਾਰਾਜ ਨੇ ਵਾਜੇ ਪਰ ਹੱਥ ਆਪ ਹੀ ਧਰਾਇਆ ਸੀ ਤੇ ਵਰ ਫੁਰਮਾਇਆ ਸੀ - "ਭਾਈ ਸੰਗਤਾਂ ਆਇਆ ਕਰਨਗੀਆਂ, ਲੋਕਾਂ ਦੀ ਰੁਚੀ ਤੇਰੇ ਪਾਸੋਂ ਸੁਣਨ ਦੀ ਹੋਇਆ ਕਰੇਗੀ। ਤੇਰੇ ਕੀਰਤਨ ਅੰਦਰ ਇਤਨੀ ਸੰਗਤ ਜੁੜਿਆ ਕਰੇਗੀ ਜਿਸ ਬਾਰੇ ਅੱਜ ਸੋਚਿਆ ਵੀ ਨਹੀਂ ਜਾ ਸਕਦਾ। ਫਿਰ ਕੋਈ ਪੁਸਤਕਾਂ ਪੜ੍ਹ ਕੇ ਇਤਿਹਾਸ ਦੀ ਪੜਤਾਲ ਕਰ ਲਿਆ ਕਰਨ, ਗੁਰੂ ਗ੍ਰੰਥ ਸਾਹਿਬ ਦੀ ਵਿਚਾਰ ਕਰਿਆ ਕਰੇ, ਮਨ ਨੂੰ ਸਮਝਾਵਣ ਕਾਰਣ ਵੀ ਕੁਝ ਨਾ ਕੁਝ ਗਿਆਨ ਪੜ੍ਹ ਹੀ ਲਈਦਾ ਹੈ। ਪਰ ਜਦੋਂ ਮਨ ਹੀ ਹਰ ਸਮੇਂ ਹਰੀ ਸਿਮਰਨ ਅੰਦਰ ਰਹੇ ਤਦ ਫਿਰ ਉਸ ਨੂੰ ਵਿਹਲ ਕੱਢ ਕੇ ਵੀ ਪੜ੍ਹਨਾ ਹੀ ਪੈਂਦਾ ਹੈ ਤਾਂ ਕਿ ਇਹ ਸਰੀਰ ਨੇ ਜੋ ਵੀ ਸੱਤਾ ਧਾਰਨ ਕੀਤੀ ਹੋਈ ਹੈ ਉਸ ਨੂੰ ਨਿਭਾਹੁਣਾ ਵੀ ਤਾਂ ਧਰਮ ਹੈ। ਇਕ ਵਾਰ ਸੰਤ ਈਸ਼ਰ ਸਿੰਘ ਜੀ ਨੇ ਕੀਰਤਨ ਕਰਦਿਆਂ ਵੈਰਾਗ ਅੰਦਰ ਆ ਕੇ ਸ਼ਬਦ ਪੜ੍ਹਿਆ -

***"ਜਿਸ ਪਿਆਰੇ ਸਿਉ ਨੇਹੁੰ***

*ਤਿਸ ਆਗੈ ਹੀ ਮਰ ਚਲੀਐ*
*ਧ੍ਰਿਗ ਜੀਵਨ ਸੰਸਾਰ ਤਾਂ ਕੈ ਪਾਛੈ ਜੀਵਣਾ।*

ਇਸ ਦਿਨ ਰਾਤ ਸਮੇਂ ਗੋਖੇ ਦੀ ਛੱਪੜੀ ਤੋਂ ਜਾ ਕੇ ਪਰਮ ਕ੍ਰਿਪਾਲੂ ਮਹਾਂਪੁਰਖਾਂ ਨੇ ਸਿਰ ਪਰ ਹੱਥ ਧਰ ਕੇ ਕਿਹਾ। "ਬੀਬਾ! ਅਜੇ ਹੁਣੇ ਹੀ ਘਬਰਾ ਗਿਆ ਹੈਂ। ਅਸਾਂ ਤਾਂ ਤੇਰੇ ਪਾਸੋਂ ਵੱਡੀ ਸੇਵਾ ਲੈਣੀ ਹੈ। ਹਜ਼ਾਰਾਂ ਲੋਕਾਂ ਨੇ ਤੇਰੇ ਆਤਮ ਗਿਆਨ ਦੇ ਉਪਦੇਸ਼ ਸੁਣਨੇ ਹਨ। ਲੱਖਾਂ ਹੀ ਪ੍ਰਾਣੀ ਤੇਰੇ ਕੀਰਤਨ ਤੋਂ ਮਨ ਦੀ ਸ਼ਾਂਤੀ ਪ੍ਰਾਪਤ ਕਰਨਗੇ। ਲੱਖਾਂ ਹੀ ਗੁਨਾਹਗਾਰ ਤੇਰੀ ਇਕ ਮੇਹਰ ਭਰੀ ਦ੍ਰਿਸ਼ਟੀ ਨੂੰ ਹੀ ਲੱਭਦੇ ਰਿਹਾ ਕਰਨਗੇ। ਹਾਂ ਭਾਈ ਤੂੰ ਸਾਧ ਹੈਂ ਤੇਰੇ ਮਨ ਦੀ ਭਾਵਨਾ ਤੇ ਮਨ ਦੀ ਸਦਾ ਹਰ ਸਮੇਂ ਹੀ ਪ੍ਰਭੂ ਆਪ ਸੁਣਦਾ ਹੈ। ਸੋ ਤੂੰ ਨਿਸ਼ਚਿੰਤ ਹੋ ਕੇ ਰਹੁ, ਇਹ ਕਰਣੀ ਹੈ ਤੇ ਤੇਰੇ ਸਾਰੇ ਹੀ ਭਾਰ ਅਸਾਂ ਆਪਣੇ ਜ਼ੁੰਮੇ ਚੁੱਕ ਲਏ ਹਨ। ਲੋਕ ਸਮਝਦੇ ਹਨ ਕਿ ਤੇਰਾ ਕੋਮਲ ਸਰੀਰ ਇਹ ਖੱਦਰ ਦੇ ਛੇ ਕਲੀਏ ਕੁੜਤੇ ਤੇ ਧੌੜੀ ਦੀ ਜੁੱਤੀ ਨਾਲ ਰਗੜਾਂ ਖਾ ਕੇ ਉਚੜ ਗਿਆ ਹੈ। ਸੱਚ ਇਹ ਹੈ ਕਿ ਰਗੜਾਂ ਤੇ ਸਖਤੀ ਹੀ ਅੱਗੇ ਨੂੰ ਕਰਨੀ ਤੇ ਸੁਖਾਉ ਜੀਵਨ ਦਾ ਮੁੱਢ ਹੈ।"

ਸੰਤ ਜੀ ਮਹਾਰਾਜ ਦੇ ਜੋਤੀ ਜੋਤ ਸਮਾਣ ਉਪਰੰਤ ਢੱਕੀ ਵਿਚ ਨਿਵਾਸ ਕਰਨ ਸਮੇਂ ਪਹਿਲਾਂ ਚਿਮਟੇ ਨਾਲ ਹੀ ਖਲੋ ਕੇ ਕੀਰਤਨ ਕੀਤਾ ਕਰਦੇ ਸਨ ਪਰ ਫਿਰ ਵੱਡੇ ਬਾਬਾ ਜੀ ਦੀ ਆਗਿਆ ਕਰਕੇ ਹੀ ਵਾਜੇ ਦੀਆਂ ਸੁਰਾਂ ਪਰ ਹੱਥ ਧਰਣ ਲੱਗੇ ਤੇ ਉਹੀ ਹਥ ਅਜ ਤੱਕ ਟਿਕਿਆ ਆ ਰਿਹਾ ਹੈ। ਨਾ ਹੀ ਕੋਈ ਸਾਜ਼ ਤੇ ਨਾ ਹੀ ਕੋਈ ਨਵੀਂ ਸੁਰ ਹੈ ਬਸ ਇਕ ਲਿਵ ਹੈ। ਇੱਕ ਤਾਰ ਹੈ ਜੋ ਖੜਕਦੀ ਹੈ ਤੇ ਲੋਕ ਕਾਹਨ ਦੀ ਮੁਰਲੀ ਵੱਲ ਮਸਤ ਹੋ ਕੇ ਲੱਖਾਂ ਦੀ ਗਿਣਤੀ ਵਿਚ ਖਿਚੇ ਹੋਏ ਚਲੇ ਆਉਂਦੇ ਹਨ। ਹਰ ਸਾਲ ਦੇ ਅਰੰਭ ਵਿਚ ਹੀ ਕੀਰਤਨ ਤੇ ਦੀਵਾਨ ਲਈ ਸਮਾਂ ਮੰਗਣ ਵਾਲੇ ਲਾਈਨ ਬੰਨ੍ਹ ਕੇ ਆ ਖਲੋਂਦੇ ਹਨ। ਜੇ ਲੋਕ ਦਸ ਦਿਨ ਮੰਗਦੇ ਹਨ ਉਹਨਾਂ ਦੇ ਹਿੱਸੇ ਚਾਰ ਪੰਜ ਕੁ ਦਿਨ ਬੜੀ ਹੀ ਮੁਸ਼ਕਲ ਨਾਲ ਹੀ ਆਉਂਦੇ ਹਨ। ਹਰ ਜਗ੍ਹਾ ਦੀਵਾਨਾਂ ਦੀ ਹਾਜ਼ਰੀ ਰੋਜ਼ ਪਹਿਲਾਂ ਨਾਲੋਂ ਵੱਧ ਹੀ ਹੁੰਦੀ ਹੈ। ਹਰ ਇਕ ਪ੍ਰੋਗਰਾਮ ਅਜੇ ਮੁਕਦਾ ਨਹੀਂ ਕਿ ਦੂਸਰੇ ਮਹੀਨੇ ਦਾ ਪਹਿਲਾਂ ਹੀ ਮੁਕੰਮਲ ਹੋ ਜਾਂਦਾ ਹੈ। ਸੰਤ ਜੀ ਮਹਾਰਾਜ ਦਾ ਸਰੀਰ ਹੁਣ ਅਵਸਥਾ ਕਾਰਨ ਕਾਫੀ ਕਮਜ਼ੋਰ ਹੋ ਗਿਆ ਹੈ। ਭਾਵੇਂ ਸੇਵਕ ਤੇ ਡਾਕਟਰ ਜੋ ਕਿ ਮਹਾਰਾਜ ਜੀ ਦੇ ਹੋਰਨਾਂ ਵਾਂਗ ਹੀ ਸੇਵਕ ਹਨ ਆਪਣੇ ਹੱਥਾਂ ਨਾਲ ਪਵਿੱਤਰ ਸੇਵਾ ਕਰਨਾ ਆਪਣਾ ਧਰਮ ਹੀ ਮੰਨਦੇ ਹਨ। ਡਾਕਟਰ ਮਾਧੋ ਰਾਮ ਸਾਫ਼ਟ ਜੋ ਕਿ ਕਲਕੱਤਾ ਦਾ ਮਸ਼ਹੂਰ ਲੋਕ ਸੇਵਕ ਤੇ ਧਰਮ ਦੇ ਪ੍ਰਾਣੀਆਂ ਅੰਦਰ ਪੂਜਨੀਕ ਹਨ, ਹੱਥ ਧੋ ਕੇ ਤੌਲੀਏ ਨਾਲ ਸਾਫ ਕਰਕੇ ਫਿਰ ਹੱਥ ਬੰਨ੍ਹ ਕੇ ਬੇਨਤੀ ਕਰਦਾ ਸੀ ਮਹਾਰਾਜ! ਜੇਕਰ ਹੁਕਮ ਹੋਵੇ ਤਦ ਇਹ ਹੱਥ ਪਵਿੱਤਰ ਕਰ ਲਵਾਂ। ਫਿਰ ਉਹ ਪੂਰਨ ਸਤਿਕਾਰ ਨਾਲ ਹੀ ਉਹਨਾਂ ਦੇ ਸਾਰੇ ਸਰੀਰਕ ਅੰਗਾਂ ਨੂੰ ਟੋਹ ਕੇ ਤੱਕਦਾ ਸੀ। ਨਬਜ਼ ਆਦਿਕ ਬੜੀ ਗੌਹ ਨਾਲ ਤੱਕਦਾ ਸੀ। ਅਸੀਂ ਅਸਲ ਪਾਸੇ ਆਈਏ ਕਿ ਸੰਤ ਜੀ ਮਹਾਰਾਜ ਰੋਜ਼ਾਨਾ ਹੀ ਹਜ਼ਾਰਾਂ ਲੋਕਾਂ ਨੂੰ ਪਹਿਲਾਂ ਕੁਰਸੀ ਸਮੇਂ ਨਿਰਮਲ, ਉੱਚ ਤੇ ਗੁੱਝੇ ਗਿਆਨ ਤੇ ਹਰ ਕਿਸਮ ਦੇ ਸ਼ੰਕੇ ਨਵਿਰਤ ਕਰਨ ਹਿਤ ਹਰ ਗਿਆਨ ਦੇ ਵਿਚਾਰ ਦੱਸਦੇ ਹਨ। ਪਰ ਖੁਲ੍ਹੇ ਦੀਵਾਨ ਅੰਦਰ ਸਾਦਾ ਤੇ ਆਮ ਲੋਕਾਂ ਦੀ ਸਮਝ ਵਿਚ ਆਉਣ ਵਾਲੀਆਂ ਗੱਲਾਂ ਰਾਹੀਂ ਭਗਤੀ ਵੇਦਾਂਤ, ਲੰਗਰ ਦੀ ਸੇਵਾ, ਸਤਿਗੁਰਾਂ ਦੀ ਸੇਵਾ, ਕੀਰਤਨ ਦੀ ਮਹਿਮਾ, ਸੰਤਾਂ ਦੀ ਸੰਗਤ ਕਰਕੇ ਮਨ ਆਦਿਕ ਦਾ ਉਧਾਰ, ਸਤਿਗੁਰਾਂ ਦੀ ਲੋੜ, 'ਨਿਗੁਰੇ ਦਾ ਹੈ ਨਾਉ ਬੁਰਾ' ਆਦਿਕ ਵਿਸ਼ਿਆਂ ਪਰ ਵਿਚਾਰ ਕਰਦੇ ਹਨ। ਪਿਛਲੇ ਚਾਲੀ ਪੰਜਤਾਲੀ ਸਾਲ ਤੋਂ ਇਹ ਗਿਆਨ ਭੰਡਾਰ, ਇਹ ਕੀਰਤਨ ਦੀਆਂ ਛਲਾਂ ਵਜਦੀਆਂ ਆ ਰਹੀਆਂ ਹਨ। ਫਿਰ ਇਹ ਨਹੀਂ ਕਿ ਸਿਰਫ ਅਨਪੜ੍ਹ ਜਾਂ ਫਿਰ ਦਿਹਾਤੀ ਹੀ ਇਸ ਸਿਧੇ ਕੀਰਤਨ ਤੋਂ ਲਾਭ ਉਠਾਉਂਦੇ ਹਨ ਸਗੋਂ ਆਪ ਜੀ ਦੀਆਂ ਵਿਚਾਰਾਂ ਦਾ ਇਕ ਵਾਧਾ ਹੈ, ਉਹ ਅਨਪੜ੍ਹਾਂ ਲਈ ਸਿਧੀਆਂ ਪਰ ਸਮਝ ਵਾਲੇ ਲਈ ਖੋਜ ਤੇ ਉਤਮਤਾ ਦਾ ਮਹਾਨ ਭੰਡਾਰ ਹਨ। ਸੰਤ ਜੀ ਮਹਾਰਾਜ ਦੇ ਵਿਚਾਰ ਮਾਨੋ ਇਕ ਤਰ੍ਹਾਂ ਸ਼ੀਸ਼ਾ ਹਨ ਜੋ ਜਿਸ ਵੀ ਤਰ੍ਹਾਂ ਦਾ ਮੂੰਹ ਕਰਕੇ ਜਿਸ ਵੀ ਭਾਵਨਾ ਨਾਲ ਸੁਣਦਾ ਹੈ ਉਸ ਨੂੰ ਉਸ ਵਿਚੋਂ ਉਹੀ ਗੱਲ ਤੇ ਗੁਣ ਲੱਭਦਾ ਹੈ।

ਉਹ ਸਿਧੀ ਤੇ ਆਮ ਸਮਝ ਦੀਆਂ ਗੱਲਾਂ ਰਾਹੀਂ ਵੱਡੇ-ਵੱਡੇ ਗਿਆਨੀਆਂ ਨੂੰ ਮਾਤ ਕਰਨ ਵਾਲੀਆਂ ਗੱਲਾਂ ਦਸ ਜਾਂਦੇ ਹਨ। ਫਰਕ ਕੇਵਲ ਇਤਨਾ ਹੈ ਕਿ ਗਿਆਨੀ ਨੇ ਉਹ ਗੱਲਾਂ ਕਿਧਰੋਂ ਸੁਣੀਆਂ ਹਨ ਜਾਂ ਫਿਰ ਪੜ੍ਹ ਹੀ ਲਈਆਂ ਹਨ ਪਰ ਮਹਾਂਪੁਰਖਾਂ ਨੇ ਉਹ ਗਿਆਨ ਦੀਆਂ ਮੰਜ਼ਲਾਂ ਅਤੇ ਗਹੁਜ ਭਰੇ ਭੇਦ ਆਪਣੀ ਕਰਣੀ ਘਾਲਣਾ ਤੇ ਤਪ ਕਰਕੇ ਹਲ ਕੀਤੇ ਹਨ। ਉਹ ਉਸੇ ਹੀ ਤਰ੍ਹਾਂ ਦਾ ਭੇਦ ਹੈ ਜਿਸ ਤਰ੍ਹਾਂ ਇਕ ਸਾਇੰਸ ਦਾ ਖੋਜੀ ਤਾਂ ਖੋਜ ਕਰਕੇ ਹੀ ਨਵੀਂ ਕਾਢ ਕੱਢਦਾ ਹੈ ਪਰ ਇਕ ਦੂਜਾ ਇਸ ਕੱਢੀ ਹੋਈ ਕਾਢ ਨੂੰ ਹੀ ਬਿਆਨ ਕਰਦਾ ਹੈ। ਉਸ ਬਾਰੇ ਆਪਣੀ ਰਾਏ ਨਹੀਂ ਰੱਖਦਾ, ਮੁੱਖ ਗਿਆਨੀ ਦੀ ਆਪਣੀ ਰਾਏ ਨਹੀਂ ਹੁੰਦੀ। ਪੇਸ਼ਾਵਰ ਰਾਗੀ ਦੇ ਅੰਦਰ ਸਤਿ ਕਹਿਣ ਦੀ ਸ਼ਕਤੀ ਨਹੀਂ ਹੁੰਦੀ। ਇਹੀ ਫਰਕ ਸੰਤਾਂ ਦੇ ਕੀਰਤਨ ਤੇ ਪੇਸ਼ਾਵਰ ਕੀਰਤਨੀਏ ਵਿਚ ਹੈ। ਉਹ ਆਤਮ ਸ਼ੁੱਧੀ ਦੇ ਨਿਤ ਆਪਣੇ ਨਿਜ ਦੇ ਤਜਰਬੇ ਬਿਆਨ ਕਰਦੇ ਹਨ। ਜਿਸ ਤਰ੍ਹਾਂ ਗੁਰਦੇਵ ਨੇ ਫੁਰਮਾਇਆ, ਸੰਤਾਂ ਦੀ ਸੱਚੀ ਸਾਖੀ ਸੁਣੋ ਕਿਉਂਕਿ ਉਹ ਉਹੀ ਕੁਝ ਆਖਦੇ ਹਨ ਜੋ ਉਹਨਾਂ ਅਖੀਂ ਡਿਠਾ ਹੈ।

ਇਸ ਉੱਤਮ ਉਪਦੇਸ਼ ਤੋਂ ਜਿਥੇ ਲੱਖਾਂ ਆਦਮੀ ਹਰੀ ਕੀਰਤਨ ਤੋਂ ਅਸਰ ਲੈ ਕੇ ਸਿੱਖੀ ਨਾਲ ਜੁੜੇ ਹਨ ਉਥੇ ਹਜ਼ਾਰਾਂ ਹੀ ਐਸੇ ਹਨ ਜਿਨ੍ਹਾਂ ਹਿੰਦੂ ਤੇ ਮੁਸਲਮਾਨ ਹੁੰਦੇ ਹੋਏ ਵੀ ਪ੍ਰਭੂ ਭਗਤੀ, ਅੱਲਾਹ ਨਾਲ ਪਿਆਰ ਤੇ ਅੰਦਰੋਂ ਹੱਕ ਦੀ ਪ੍ਰਾਪਤੀ ਦੀ ਰਾਹ ਲੱਭੀ ਹੈ। ਆਮ ਮਨੁੱਖ ਲਈ ਤਾਂ ਦਰਸ਼ਨ ਇਸ ਕਰਕੇ ਹੀ ਦੁਰਲਭ ਹਨ ਕਿਉਂਕਿ ਮਹਾਰਾਜ ਜੀ ਨੇ ਵਕਤ ਨੂੰ ਇਸ ਤਰ੍ਹਾਂ ਬੰਨ੍ਹ ਦਿਤਾ ਹੈ ਕਿ ਇਕ ਪਲ ਵੀ ਬਿਰਥਾ ਨਹੀਂ ਹੈ। ਉਹ ਸੁਬ੍ਹਾ ਹੀ ਦਸ ਵਜੇ ਕੁਰਸੀ ਪਰ ਆ ਕੇ ਹਰ ਮਨੁੱਖ ਨਾਲ ਸਾਹਮਣੇ ਤੇ ਖੁਲ੍ਹੀਆਂ ਗੱਲਾਂ ਸੁਣਦੇ ਹਨ ਕੁਰਸੀ ਹੋਰ ਕਿਸੇ ਵੀ ਕੰਮ ਨਹੀਂ ਹੈ। ਉਹ ਮਾਨੋ ਇਕ ਖੁਲ੍ਹਾ ਦਰਬਾਰ ਹੈ ਜਿਥੇ ਹਰ ਕੋਈ ਆਪਣੀ ਅਰਜ਼ ਵੀ ਕਰ ਸਕਦਾ

ਹੈ ਤੇ ਮਨ ਦੀ ਗਹੁਜ ਗੱਲ ਬਾਰੇ ਭੇਦ ਵੀ ਪੁੱਛ ਸਕਦਾ ਹੈ।

ਹਰੀ ਕੀਰਤਨ ਕਹਿਣ ਨੂੰ ਤਾਂ ਕੇਵਲ ਹਰੀ ਕੀਰਤਨ ਹੈ ਤੇ ਸੁਣਨ ਨੂੰ ਸਤਿਪੁਰਖਾਂ ਦੇ ਬਚਨ ਹੀ ਹਨ ਪਰ ਇਹ ਹਰ ਮਨੁੱਖ ਲਈ ਕਲਿਆਣਕਾਰੀ ਵੀ ਹਨ ਤੇ ਜੀਵਨ ਅੰਦਰ ਸੁੱਖਮਈ ਸਾਂਤਵਿਕ ਜੀਵਨ ਬਸਰ ਕਰਨ ਦਾ ਅਮੋਲਕ ਰਾਹ ਵੀ ਹਨ।

ਜਦੋਂ ਮਹਾਂਪੁਰਖ ਤਿੰਨ ਹਿੱਸਿਆਂ ਅੰਦਰ ਕੀਰਤਨ ਕਰਦੇ ਹਨ ਤਦ ਇਸ ਤਰ੍ਹਾਂ ਪ੍ਰਤੀਤ ਦੇਂਦਾ ਹੈ ਕਿ ਮਨੁੱਖ ਬਾਹਰਲੀਆਂ ਸੁਰਤਾਂ ਭੁੱਲ ਕੇ ਸਤ ਰੂਪ ਅੰਦਰ ਨਿਵਾਸ ਕਰ ਗਿਆ ਹੈ। ਲੋਕ ਬਿਰਤੀਆਂ, ਲੋਕ ਭਾਵਨਾਵਾਂ ਜਦੋਂ ਸੰਗਤ ਅੰਦਰ ਇਕ ਹੋ ਜਾਂਦੀਆਂ ਹਨ ਤਦ ਉਥੇ ਹੀ ਪ੍ਰਭੂ ਆਪ ਹੀ ਆ ਨਿਵਾਸ ਕਰਦਾ ਹੈ। ਇਹੀ ਗੱਲ ਸਤਿਗੁਰਾਂ ਕਹੀ ਹੈ ਕਿ ਸੰਗਤ ਅੰਦਰ ਜਦੋਂ ਉਹ ਹਰੀ ਕੀਰਤਨ ਦੀਆਂ ਸੁਰਾਂ ਨਾਲ ਸੁਰਤ ਜੋੜ ਕੇ ਲਿਵ ਅੰਦਰ ਟਿਕਦੀ ਹੈ।

***"ਵਿਚ ਸੰਗਤ ਹਰ ਪ੍ਰਭ ਵਸੇ ਜੀਉ"***

ਹੋਰ ਕਿਧਰੇ ਦਾ ਸਾਨੂੰ ਪਤਾ ਨਹੀਂ ਪਰ ਮੈਂ ਇਕ ਗੱਲ ਤੱਕੀ ਹੈ ਕਿ ਹਰਿਮੰਦਰ ਸਾਹਿਬ ਦੇ ਅੰਦਰ ਜੋ ਹਰੀ ਕੀਰਤਨ ਦੀਆਂ ਉਤਮ ਲਹਿਰਾਂ ਉਠਦੀਆਂ ਹਨ ਉਹ ਹੋਰ ਕਿਧਰੇ ਨਹੀਂ ਦਿਸਦੀਆਂ, ਇਸੇ ਹੀ ਤਰ੍ਹਾਂ ਹਰੀ ਕੀਰਤਨ ਦਾ ਜੋ ਅਨੰਦ ਇਸ ਦਰਬਾਰ ਅੰਦਰ ਆਉਂਦਾ ਹੈ ਉਸ ਦੀ ਮਹਿਮਾ ਵੀ ਕਹੀ ਨਹੀਂ ਜਾ ਸਕਦੀ। ਬੜੇ-ਬੜੇ ਨਾਸਤਕ ਤੇ ਨੀਵੇਂ ਮਨੁੱਖ ਕੀਰਤਨ ਸੁਣਨ ਉਪਰੰਤ ਸਿਧੇ ਹੀ ਨਹੀਂ ਹੋਏ ਸਗੋਂ ਐਸੇ ਸੁਧਰੇ ਕਿ ਉਹਨਾਂ ਰਾਹੀਂ ਹੋਰਨਾਂ ਦੇ ਜੀਵਨ ਵੀ ਸੁਧਰ ਗਏ ਹਨ। ਉਹ ਕੋਈ ਗੂੜ੍ਹਾ ਰਾਗ ਨਹੀਂ ਗਾਉਂਦੇ। ਸਿਧ ਪਧਰੀਆਂ ਧਾਰਨਾਂ ਤੇ ਸਿਧ ਪਧਰੀਆਂ ਗੱਲਾਂ ਰਾਹੀਂ ਜੀਵਨ ਮਨੋਰਥ ਦਾ ਸਿਧਾਂਤ ਬਿਆਨ ਕਰ ਦਿੰਦੇ ਹਨ। ਮੇਰੀ ਆਪਣੀ ਇਹ ਦਸ਼ਾ ਹੈ ਕਿ ਮਨੋ ਬਿਰਤੀ ਜੇਕਰ ਕਿਧਰੇ ਵੀ ਕਾਬੂ ਨਹੀਂ ਆਉਂਦੀ, ਉਹ ਸਾਧ ਸੰਗਤ ਅੰਦਰ ਇਥੇ ਆ ਕੇ ਆਪ ਹੀ ਐਨ ਟਿਕਾਣੇ ਵੱਲ ਹੋ ਤੁਰਦੀ ਹੈ। ਇਸ ਅੰਦਰ ਮੇਰੀ ਸ਼ਰਧਾ ਨੂੰ ਵੀ ਥਾਂ ਹੋ ਸਕਦੀ ਹੈ। ਪਰ ਨਿਰੀ ਸ਼ਰਧਾ ਹੀ ਨਹੀਂ ਸਤ ਤਾਂ ਇਹ ਹੈ ਕਿ ਹਰ ਇਕ ਵਕਤਾ ਦਾ ਆਪਣਾ ਜੀਵਨ ਨਿਸ਼ਾਨਾ, ਸਿਧਾਂਤ ਤੇ ਉਸ ਗੱਲ ਪਰ ਨਿਸ਼ਚਾ ਹੈ ਜੋ ਉਹ ਲੋਕਾਂ ਨੂੰ ਦੱਸ ਰਿਹਾ ਹੈ। ਉਹ ਆਪ ਹਰੀ ਕੀਰਤਨ ਕਰਦਿਆਂ ਜਦੋਂ ਅਨਹਦ ਸ਼ਬਦ ਦਾ ਬਿਆਨ ਕਰਦੇ ਹਨ ਤਦ ਇਹ ਮੁੱਖ ਗਿਆਨੀਆਂ ਵਾਲਾ ਨਹੀਂ ਸਗੋਂ ਤ੍ਰਿਕੁਟੀ ਦੇ ਮੁਕਾਮ ਪਰ ਸਹੰਸਰਾਰਦਲ ਕੰਵਲ ਤੋਂ ਅੱਗੇ ਕੁੰਡਲਨੀ ਦੇ ਝਰਨੇ ਉਸ ਅੰਦਰੋਂ ਸ਼ਬਦ ਦੀ ਧੁਨ ਆਪ ਹੀ ਪਹਿਲਾਂ ਸੁਣਦੇ ਹਨ, ਫਿਰ ਉਹੀ ਗਲ ਉਹ ਹੋਰ ਲੋਕਾਂ ਪ੍ਰਤੀ ਬਿਆਨ ਕਰਦੇ ਹਨ। "ਗੁਰਮੁਖਿ ਰੋਮ ਰੋਮ ਹਰਿ ਧਿਆਵੈ" ਦਾ ਕਥਨ ਹਰ ਇਕ ਗਿਆਨੀ ਕਰਦਾ ਹੈ। ਪਰ ਜਦੋਂ ਮਹਾਂਪੁਰਖ ਇਸ ਦਾ ਵਰਣਨ ਕਰਦੇ ਹਨ ਤਦ ਹਰ ਧਿਆਨਧਾਰੀ ਦਾ ਧਿਆਨ ਝੱਟ ਹੀ ਤ੍ਰਿਕੁਟੀ ਵੱਲ ਚਲਾ ਜਾਂਦਾ ਹੈ ਤੇ ਇਥੋਂ ਹੀ ਸੁਰਤ ਦਾ ਸ਼ਬਦ ਨਾਲ ਜੋੜ ਹੋ ਕੇ ਉਸ ਹੀ ਸਮੇਂ ਅੰਤਰੀਵ ਹੋ ਰਹੀ ਆਵਾਜ਼ ਫਰਾਟੇ ਮਾਰਦੀ ਹੋਈ ਹਰ ਰੋਮ ਅੰਦਰੋਂ ਇਕ ਹੀ ਸਮੇਂ ਸ਼ਾਂਤ ਅਕਹਿ ਤੇ ਅਜਬ ਸ਼ਕਤੀ ਸਹਿਤ ਰੋਮ-ਰੋਮ ਅੰਦਰ ਆਪਣੀ ਮਸਤੀ ਭਰੀ ਤਰੰਗ ਬਾਹਰ ਨੂੰ ਛੱਡੇਗੀ, ਫਿਰ ਉਹ ਫੁਹਾਰ ਤੇ ਆਵਾਜ਼ ਹਰ ਪਾਸੇ ਤੋਂ ਇਕੋ ਹੀ ਧੁੰਨ ਆਵੇਗੀ। ਦੱਸੋ ਇਹ ਹਰੀ ਕੀਰਤਨ ਇਹ ਅਨੰਤ ਤੇ ਇਹ ਰੰਗ ਹੋਰ ਕਿਸੇ ਜਗ੍ਹਾ ਕਿਸ ਤਰ੍ਹਾਂ ਪ੍ਰਾਪਤ ਹੋ ਸਕਦਾ ਹੈ? ਇਹੀ ਕਾਰਨ ਹੈ ਕਿ ਲੋਕ ਇਸ ਹਰੀ ਕੀਰਤਨ ਦੀ ਉਡੀਕ ਦੀਵਾਨਿਆਂ ਵਾਂਗ ਕਰਦੇ ਤੇ ਮੀਲਾਂ ਪੰਧ ਕਰਕੇ, ਲੰਬੇ ਸਫਰ ਮਾਰ ਕੇ ਤਕਲੀਫਾਂ ਝੱਲ ਕੇ, ਹੁੰਦੀ ਹੋਈ ਬਾਰਸ਼ ਵਗਦੇ ਹੋਏ ਝੱਖੜਾਂ ਅੰਦਰ ਵੀ ਇਸ ਕੀਰਤਨ ਦਾ ਅਨੰਦ ਮਾਣਦੇ ਹਨ। ਇਹ ਪ੍ਰਵਾਹ ਜਾਰੀ ਹੈ। ਵਾਹਿਗੁਰੂ ਜੀ ਦੀ ਮੇਹਰ ਕਰਕੇ ਲੰਬੇ ਸਮੇਂ ਤੱਕ ਚਲਦਾ ਹੀ ਰਹੇਗਾ।

ਕਿਉਂਕਿ ਇਹ ਸੰਤਾਂ ਦਾ ਗੁਰਬਾਣੀ ਕੀਰਤਨ ਜਿਸ ਅੰਦਰ ਲੋਕਾਂ ਤੋਂ ਕੋਈ ਵੀ ਮੰਗ ਨਹੀਂ ਕਰਨੀ, ਕੋਈ ਆਸ ਨਹੀਂ ਰੱਖਣੀ, ਸੰਤਾਂ ਦੇ ਕੀਰਤਨ ਕਰਣੀ ਤੇ ਕਥਨੀ ਤੋਂ ਇਕੋ ਹੀ ਗੱਲ ਪ੍ਰਗਟ ਹੋ ਸਕਦੀ ਹੈ ਕਿ ਉਹ ਸਤ-ਸੰਤੋਖ ਦਇਆ ਧਰਮ ਲੋਕਾਂ ਨੂੰ ਕਿਥੋਂ ਤੱਕ ਦ੍ਰਿੜ੍ਹ ਕਰਾਉਂਦਾ ਹੈ। ਮੁੱਖ ਗਿਆਨੀ ਤੇ ਪੇਸ਼ਾਵਰ ਰਾਗੀਆਂ ਦਾ ਉਦੇਸ਼ ਹੀ ਅਸਲ ਵਿਚ ਲੋਕ ਵਿਖਾਵਾ ਹੁੰਦਾ ਹੈ। ਜਾਂ ਫਿਰ ਪਹਿਲਾਂ ਹੀ ਭਾੜੇ ਤੇ ਆਏ ਹੁੰਦੇ ਹਨ, ਉਹ ਕਦੇ ਵੀ ਸਚ ਧਰਮ, ਸਚ ਕਰਣੀ, ਸਚ ਰਹਿਤ ਬਾਰੇ ਸੱਚਾ ਤੇ ਉੱਚਾ ਉਪਦੇਸ਼ ਕਰ ਹੀ ਨਹੀਂ ਸਕਦੇ। ਫਿਰ ਉਹ ਡਰਦੇ ਵੀ ਹਨ ਕਿ ਕਿਸੇ ਗੱਲ ਤੋਂ ਘਰ ਵਾਲੇ ਨਾਰਾਜ਼ ਹੀ ਨਾ ਹੋ ਜਾਣ ਤੇ ਇਸ ਤਰ੍ਹਾਂ ਮਿਲਣ ਵਾਲੀ ਪੂਜਾ ਪ੍ਰਤਿਸ਼ਠਾ ਹੀ ਮਾਰੀ ਜਾਂਦੀ ਹੋਵੇ। ਮੈਂ ਇਕ ਰਾਗੀ ਨੂੰ ਇਹ ਕਹਿੰਦੇ ਸੁਣਿਆ 'ਪਾਤਸ਼ਾਹੋ ਜੇਕਰ ਅਸੀਂ ਲੋਕਾਂ ਨੂੰ ਮਾਸ ਸ਼ਰਾਬ ਤੋਂ ਰੋਕੀਏ ਫਿਰ ਗੰਦੇ ਗੀਤ ਸੁਣਨੋਂ ਰੋਕੀਏ ਤਦ ਸਾਨੂੰ ਕੀ ਲਾਭ? ਅਸੀਂ ਤੇ ਆਪ ਉਨ੍ਹਾਂ ਹੀ ਗੀਤਾਂ ਦੇ ਵਸੀਭੂਤ ਹੋ ਕੇ ਉਨ੍ਹਾਂ ਹੀ ਤਰਜ਼ਾਂ ਪਰ ਰੱਬ ਦੇ ਗੀਤ ਗਾਉਂਦੇ ਹਾਂ, ਅਸਲੀਅਤ ਇਹ ਹੈ ਕਿ ਸਾਡੇ ਸਾਹਮਣੇ ਉਸੇ ਹੀ ਗਾਣੇ ਦੀ ਆਵਾਜ਼ ਉਸੇ ਹੀ ਗਾਇਕਾ ਜਾਂ ਫਿਰ ਗਾਇਨ ਕਰਨ ਵਾਲਾ ਹੁੰਦਾ ਹੈ। ਫਿਰ ਅਸੀਂ ਤਾਂ ਰੱਬ ਨਾਲੋਂ ਵੱਧ ਉਨ੍ਹਾਂ ਹੀ ਗਾਣ ਵਾਲਿਆਂ ਦੇ ਪੁਜਾਰੀ ਹਾਂ ਜਿਨ੍ਹਾਂ ਦੀ ਬਰਕਤ ਨਾਲ ਸਾਡੇ ਤੱਕ ਇਹ ਮਸਾਲਾ ਪੁੱਜਦਾ ਹੈ ਤੇ ਅਸੀਂ ਉਸ ਰਾਹੀਂ ਲੋਕ ਪਰਚਾਵਾ ਕਰਕੇ ਉਪਜੀਵਕਾ ਪੈਦਾ ਕਰਦੇ ਹਾਂ।"

ਸੰਤ ਜੀ ਮਹਾਰਾਜ ਦਾ ਕੀਰਤਨ ਹੈ "ਆਪਾ ਸੋਧ ਕੇ ਲੋਕਾਂ ਨੂੰ ਦ੍ਰਿੜ੍ਹ ਕਰਾਓ ਕਿ ਇਹ ਰਸਤਾ ਜੋ ਅਸਾਂ ਧਾਰਨ ਕੀਤਾ ਹੈ ਜਿਸ ਦਾ ਦਿਲ ਚਾਹੇ ਤੁਸੀਂ ਵੀ ਉਹ ਪਰਮ ਪਦ ਦੀ ਪ੍ਰਾਪਤੀ ਕਰ ਸਕੋਗੇ ਜੋ ਗੁਰ ਉਪਦੇਸ਼ ਦੇ ਬਲ ਕਰਕੇ ਅਸਾਂ ਪ੍ਰਾਪਤ ਕੀਤੀ ਹੈ। ਸੰਤ ਬਚਨ ਜੋ ਸੁਣੇ, ਕਮਾਵੇ ਉਹ ਸਤਿਗੁਰਾਂ ਦੀ ਮੇਹਰ ਦਾ ਸਦਕਾ ਭਵਜਲ ਨੂੰ ਤਾਰਦਾ ਹੈ ਇਸ ਦੁਨੀਆਂ ਨੂੰ ਵੀ ਸੁਖੀ ਤੇ ਮਹਾਨ ਬਣਾਉਨ ਦਾ ਯਤਨ ਕਰਦਾ ਹੈ।

ਇਹ ਸੰਪਰਦਾਏ ਜੋ ਸਾਹਿਬ ਭਾਈ ਦਿਆ ਸਿੰਘ ਜੀ ਨੇ ਨਾਮ ਬਾਣੀ ਦੇ ਮਹਾਨ ਉੱਤਮ ਪਰਵਾਹ ਹਿਤ ਸਤਿਗੁਰੂ ਦਸਮ ਪਿਤਾ ਜੀ ਦੀ ਵੀ ਬਖਸ਼ੀ ਹੋਈ ਅਮੋਲਕ ਦਾਤ, ਨਿਜ ਰੂਪ ਅੰਦਰ ਜਾਣਾ, ਫਿਰ ਸਾਰੀ ਰੱਬ ਦੀ ਦੁਨੀਆਂ ਨੂੰ ਉਸਦੇ ਰੂਪ

***ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥***
***ਪੰਨਾ - 619***

ਮਹਾਂਪੁਰਸ਼ ਕਹਿਣ ਲੱਗੇ ਕਿ ਅਜਾਮਲ! ਹੁਣ ਕਿਥੇ ਜਾ ਰਿਹਾ ਹੈਂ? ਕਹਿਣ ਲੱਗਾ, "ਮਹਾਰਾਜ! ਮੈਂ ਆਪਣੇ ਜੀਵਨ ਦਾ ਅੰਤ ਕਰਨ ਜਾ ਰਿਹਾ ਹਾਂ, ਮਰਨ ਜਾ ਰਿਹਾ ਹਾਂ ਤੇ ਮੇਰੇ ਧੰਨ ਭਾਗ ਹਨ ਕਿ ਆਖਰੀ ਸਮੇਂ ਮੈਨੂੰ ਆਪ ਦੇ ਦਰਸ਼ਨ ਹੋ ਗਏ।" ਮਹਾਂਪੁਰਸ਼ ਕਹਿਣ ਲੱਗੇ, "ਸੰਤਾਂ ਕੋਲ ਆ ਕੇ ਕੋਈ ਮਰਦਾ ਨਹੀਂ ਹੁੰਦਾ ਸਗੋਂ ਜੀਵਨ ਦਾਨ ਲੈਂਦਾ ਹੈ। ਦੁਨੀਆਂ ਵਿਚ ਮੌਤ ਹੋਇਆ ਕਰਦੀ ਹੈ ਪਰ ਸੰਤਾਂ ਕੋਲ ਜੀਵਨ ਬਖਸ਼ਿਆ ਜਾਂਦਾ ਹੈ। ਕਿਹੜੀ ਗੱਲ ਤੋਂ ਤੂੰ ਮਰਨ ਦਾ ਨਿਸ਼ਚਾ ਕੀਤਾ ਹੈ?" ਕਹਿਣ ਲੱਗਿਆ, "ਮਹਾਰਾਜ! ਮੈਂ ਬਹੁਤ ਪਾਪ ਕਰ ਲਏ, ਪਤਾ ਨਹੀਂ ਮੈਨੂੰ ਕਿਹੜੇ ਨਰਕਾਂ ਵਿਚ ਥਾਂ ਮਿਲੇ ਤੇ ਕਿਹੜੀ ਘਾਣੀ ਵਿਚ ਮੈਂ ਪੀੜਿਆ ਜਾਵਾਂਗਾ ਅਤੇ ਮੈਂ ਗੁਰੂ ਤੋਂ ਬੇਮੁਖ ਹੋ ਗਿਆ।" ਮਹਾਤਮਾ ਕਹਿਣ ਲੱਗੇ, "ਅਸੀਂ ਤਾਂ ਤੇਰੇ ਵਲ ਹਾਂ, ਤੇਰੇ ਬੇਮੁਖ ਹੋਣ ਨਾਲ ਕੀ ਫਰਕ ਪੈਂਦਾ ਹੈ, ਗੁਰੂ ਤਾਂ ਸਿੱਖ ਨੂੰ ਸਦਾ ਹੀ ਉਡੀਕਦਾ ਹੈ, ਸਦਾ ਹੀ ਦਰਵਾਜ਼ਾ ਖੁਲ੍ਹਾ ਰਖਦਾ ਹੈ। ਸਾਡੇ ਗੁਰਸਿੱਖੀ 'ਚ ਕਹਿੰਦੇ ਨੇ ਕਿ ਗੁਰੂ ਦਸ਼ਮੇਸ਼ ਪਿਤਾ ਜੀ 60 ਸਾਲ ਤਕ ਸਿੱਖ ਨੂੰ ਉਡੀਕਦੇ ਰਹਿੰਦੇ ਹਨ ਕਿ ਭੁੱਲਿਆ ਹੋਇਆ ਸਿੱਖ ਹੁਣ ਵੀ ਆਉਂਦੈ, ਹੁਣ ਵੀ ਆਉਂਦੈ। ਸਾਧ ਸੰਗਤ ਜੀ! ਇਹ ਗੱਲ ਨਹੀਂ ਕਿ 60 ਸਾਲ ਤਕ ਆ ਜਾਵੇ, ਗੁਰੂ ਮਹਾਰਾਜ ਤਾਂ ਆਖਰੀ ਸੁਆਸ ਤਕ ਉਡੀਕਦੇ ਹਨ ਕਿ ਸ਼ਾਇਦ ਆ ਜਾਵੇ।

ਅਨੰਦਪੁਰ ਸਾਹਿਬ ਯੁੱਧ ਖੇਤਰ ਵਿਚ ਬਹੁਤ ਘਮਸਾਨ ਦਾ ਯੁੱਧ ਹੋ ਰਿਹਾ ਹੈ ਤੇ ਦਸ ਲੱਖ ਫੌਜ ਨੇ ਘੇਰਾ ਪਾਇਆ ਹੋਇਆ ਹੈ। ਔਰੰਗਜ਼ੇਬ ਅਤੇ ਪਹਾੜੀ ਰਾਜਿਆਂ ਨੇ ਗੁਰੂ ਦਸ਼ਮੇਸ਼ ਪਿਤਾ ਪਾਸ ਬੇਨਤੀ ਪੱਤਰ ਭੇਜਿਆ ਕਿ ਆਪ ਅਨੰਦਪੁਰ (ਸਾਹਿਬ) ਦਾ ਕਿਲਾ ਛੱਡ ਦੇਵੋ ਜਿਥੇ ਜੀਅ ਕਰਦਾ ਹੈ ਫਿਰੋ ਤੁਰੋ। ਅਸੀਂ ਭੀ ਤੁਹਾਡੀ ਪੂਜਾ ਕਰਾਂਗੇ। ਗਊ ਥਾਲ ਵਿਚ ਰੱਖ ਕੇ ਨਾਲ ਗੀਤਾ ਦੀ ਪੋਥੀ ਰੱਖ ਕੇ ਪਹਾੜੀਆਂ ਨੇ ਸੁਗੰਧ ਖਾਧੀ। ਔਰੰਗਜ਼ੇਬ ਨੇ ਆਪਣੀ ਪਤ੍ਰਕਾ ਕੁਰਾਨ ਸ਼ਰੀਫ ਦੀ ਪਵਿੱਤਰ ਪੁਸਤਕ ਨਾਲ ਜੋੜ ਕੇ ਕਸਮ ਖਾਧੀ। ਗਊ, ਗੀਤਾ ਅਤੇ ਕੁਰਾਨ ਸ਼ਰੀਫ ਦੀ ਜਾਮਨੀ ਦੇ ਦਿਤੀ। ਗੁਰੂ ਮਹਾਰਾਜ ਜੀ ਇਸ ਛਲ ਨੂੰ ਪੂਰੀ ਤਰ੍ਹਾਂ ਜਾਣਦੇ ਸਨ, ਉਸ ਸਮੇਂ ਸਿੰਘ ਜਿਥੇ ਹਮਲਾਵਰਾਂ ਨਾਲ ਯੁੱਧ ਕਰ ਰਹੇ ਸਨ ਉਥੇ ਭੁੱਖ ਨਾਲ ਭੀ ਭਿਅੰਕਰ ਯੁੱਧ ਕਰ ਰਹੇ ਸਨ। ਦਰੱਖਤਾਂ ਦੇ ਪੱਤੇ ਉਬਾਲ-ਉਬਾਲ ਕੇ ਖਾ ਲਏ, ਛਿੱਲਾਂ ਲਾਹ ਕੇ ਪੀਸ ਕੇ ਆਟੇ ਵਿਚ ਪਾ ਕੇ ਛਕ ਗਏ, ਅਤਿ ਦੀ ਤੰਗੀ ਸੀ। ਕੁਝ ਸਿੰਘਾਂ ਨੇ ਗੁਰੂ ਮਹਾਰਾਜ ਜੀ ਵਿਚ ਸਿਦਕ ਤੋਂ ਹੀਣੇ ਹੋ ਕੇ ਸਲਾਹ ਦਿਤੀ ਕਿ ਹੁਣ ਕਿਲਾ ਛੱਡ ਦੇਵੋ। ਮਹਾਰਾਜ ਜੀ ਨੇ ਸਮਝਾਇਆ ਕਿ ਇਹ ਇਕ ਛਲ ਹੈ ਪਰ ਜਦੋਂ ਉਹ ਆਪਣਾ ਫੈਸਲਾ ਗੁਰੂ ਸਾਹਿਬ ਨੂੰ ਸੁਣਾਉਣ ਲੱਗੇ ਕਿ ਅਸੀਂ ਤਾਂ ਚਲੇ ਜਾਣਾ ਹੈ ਤਾਂ ਉਨ੍ਹਾਂ ਬੇਦਾਵਾ ਲਿਖ ਕੇ ਦਿਤਾ ਕਿ ਅਸੀਂ ਤੇਰੇ ਸਿੱਖ ਨਹੀਂ, ਤੂੰ ਅਸਾਡਾ ਗੁਰੂ ਨਹੀਂ। ਉਹ ਸਾਰੇ ਪਿੱਠ ਦੇ ਕੇ ਚਲੇ ਗਏ।

ਗੁਰੂ ਮਹਾਰਾਜ ਜੀ ਮਰਿਆਦਾ ਪਰਸ਼ੋਤਮ ਧਰਮ ਦੀਆਂ ਕਦਰਾਂ ਕੀਮਤਾਂ ਨੂੰ ਸੰਸਾਰ ਵਿਚ ਸਥਾਪਤ ਕਰਨ ਆਏ ਸਨ। ਆਪ ਨੇ ਗੀਤਾ ਅਤੇ ਕੁਰਾਨ ਸ਼ਰੀਫ ਦੀ ਜਾਮਨੀ ਵੇਖੀ। ਭਾਵੇਂ ਆਪ ਜਾਣਦੇ ਸਨ ਕਿ ਇਹ ਇਕ ਛਲ ਹੈ ਪਰ ਧਰਮ ਗ੍ਰੰਥਾਂ ਦਾ ਸਤਿਕਾਰ ਕਾਇਮ ਰਖਣਾ ਭੀ ਆਪ ਦਾ ਫਰਜ਼ ਸੀ। ਆਪ ਨੇ ਕਿਹਾ ਕਿ ਜੇਕਰ ਅਸੀਂ ਇਨ੍ਹਾਂ ਦਾ ਆਦਰ ਨਹੀਂ ਕਰਾਂਗੇ ਤਾਂ ਕੌਣ ਕਰੇਗਾ? ਇਹ ਸਭ ਕੁਝ ਜਾਣਦੇ ਹੋਏ ਵੀ ਕਿ ਇਨ੍ਹਾਂ ਨੇ ਕਸਮਾਂ ਤੋੜਨੀਆਂ ਹਨ, ਗੁਰੂ ਮਹਾਰਾਜ ਜੀ ਨੇ ਕਿਲਾ ਛੱਡ ਦਿਤਾ। ਸਰਸੇ ਦੇ ਅੰਦਰ ਸਭ ਕੁਝ ਤਬਾਹ ਹੋ ਗਿਆ, ਕੇਵਲ ਚਾਲੀ ਸਿੰਘ ਬਚੇ ਸਨ। ਚਮਕੌਰ ਸਾਹਿਬ ਆ ਕੇ ਉਨ੍ਹਾਂ ਦਾ ਵੀ ਸਾਥ ਛੁੱਟ ਗਿਆ। ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਅਤੇ ਆਪ ਜੀ ਇਕੱਲੇ ਹੀ ਰਹਿ ਗਏ। ਅਖੀਰ ਆਪ ਖਿਦਰਾਣੇ ਦੀ ਢਾਬ ਪਾਸ ਉਹ ਪਹੁੰਚੇ, ਉਥੇ ਘਮਸਾਨ ਦਾ ਯੁੱਧ ਹੋਇਆ ਤੇ ਉਹ ਚਾਲੀ ਸਿੰਘ ਵੀ ਆ ਰਹੇ ਅਤੇ ਉਨ੍ਹਾਂ ਨੇ ਉਸ ਯੁੱਧ ਵਿਚ ਸ਼ਹੀਦੀਆਂ ਦਿਤੀਆਂ। ਮਹਾਰਾਜ ਯੁੱਧ ਖੇਤਰ ਵਿਚ ਆਪਣੇ ਸਿੰਘਾਂ ਦੇ ਮੁੱਖ ਆਪਣੇ ਰੁਮਾਲ ਨਾਲ ਸਾਫ ਕਰਦੇ ਹਨ ਤੇ ਕਿਸੇ ਨੂੰ ਪੰਜ ਹਜ਼ਾਰੀ, ਕਿਸੇ ਨੂੰ ਦਸ ਹਜ਼ਾਰੀ, ਕਿਸੇ ਨੂੰ ਪੰਜਾਹ ਹਜ਼ਾਰੀ ਦਾ ਵਰ ਦਿੰਦੇ ਜਾ ਰਹੇ ਹਨ ਅਤੇ ਨਾਲ ਦੀ ਨਾਲ ਦੇਖ ਰਹੇ ਹਨ ਕਿ ਕਿਸੇ ਵਿਚ ਜਾਨ ਹੈ, ਕੋਈ ਤਾਂ ਅੱਖਾਂ ਖੋਲ੍ਹ ਕੇ ਮੇਰਾ ਪਿਆਰਾ ਗੁਰਸਿੱਖ ਕੁਝ ਦੱਸੇ ਤਾਂ ਸਹੀ। ਅਖੀਰ ਭਾਈ ਮਹਾਂ ਸਿੰਘ ਪਾਸ ਜਦੋਂ ਮਹਾਰਾਜ ਪਹੁੰਚੇ, ਦੇਖਿਆ ਉਸ ਦੇ ਸੁਆਸ ਚਲ ਰਹੇ ਹਨ, ਮੂੰਹ ਵਿਚ ਜਲ ਪਾਇਆ, ਨੇਤਰਾਂ ਤੇ ਜਲ ਪਾਇਆ, ਮਹਾਰਾਜ ਨੇ ਨਿੱਘ ਦਿਤਾ, ਖੂਨ ਦੇ ਨਾਲ ਲੱਥ ਪੱਥ ਹੋਏ ਮਹਾਂ ਸਿੰਘ ਦਾ ਸੀਸ ਆਪਣੀ ਗੋਦੀ ਦੇ ਵਿਚ ਰੱਖ ਲਿਆ।

ਜਦੋਂ ਮਹਾਂ ਸਿੰਘ ਦੇ ਨੇਤਰ ਖੋਲ੍ਹੇ ਤਾਂ ਕੀ ਵੇਖਦਾ ਹੈ ਕਿ ਗੁਰੂ ਕਲਗੀਧਰ ਪਾਤਸ਼ਾਹ, ਮੇਰਾ ਸੀਸ ਆਪਣੀ ਗੋਦ ਵਿਚ ਰੱਖੀ ਬੈਠੇ ਹਨ, ਉਹ ਵੀ ਮੇਰੇ ਵਰਗੇ ਦੇ ਪਾਸ ਜਿਹੜਾ ਬੇਦਾਵਾ ਦੇਣ ਵਿਚ ਸਭ ਤੋਂ ਅੱਗੇ ਸੀ। ਐਡਾ ਦਿਆਲੂ ਪਾਤਸ਼ਾਹ! ਮੇਰਾ ਸਤਿਗੁਰੂ! ਜਿਸ ਨੇ ਮੇਰੇ ਔਗੁਣ ਨਹੀਂ ਵੀਚਾਰੇ ਉਸਦੇ ਅੱਖਾਂ ਵਿਚ ਪਛਤਾਵੇ ਦੇ ਹੰਝੂ ਵਹਿ ਰਹੇ ਹਨ। ਮਹਾਰਾਜ ਕਹਿਣ ਲੱਗੇ, "ਭਾਈ! ਮਹਾਂ ਸਿੰਘ ਅਸੀਂ ਤੇਰੇ ਉਪਰ ਬਹੁਤ ਪ੍ਰਸੰਨ ਹਾਂ, ਮੰਗ ਜੋ ਮੰਗਣਾ ਹੈ। ਕਹਿਣ ਲੱਗਿਆ, "ਅਸੀਂ ਤਾਂ ਗੁਨਾਹਗਾਰ ਹਾਂ, ਤੁਸੀਂ ਸਾਡੇ ਗੁਨਾਹਗਾਰਾਂ ਤੇ ਵੀ ਪ੍ਰਸੰਨ ਹੋ ਗਏ ਹੋ, ਧੰਨ ਹੋ ਪਾਤਸ਼ਾਹ!" "ਆਪ ਨੇ ਫੁਰਮਾਇਆ, "ਮਹਾਂਸਿੰਘਾ! ਦੁਨੀਆਂ ਨੂੰ ਪਤਾ ਨਹੀਂ, ਦੁਨੀਆਂ ਪਿਆਰ ਦੇ ਮਾਮਲੇ ਵਿਚ ਭੁੱਲੀ ਹੋਈ ਹੈ, ਕੋਈ ਕਹਿੰਦਾ ਹੈ ਮੇਰੀ ਮਾਂ ਮੈਨੂੰ ਜ਼ਿਆਦਾ ਪਿਆਰ ਕਰਦੀ ਹੈ, ਕੋਈ ਕਹਿੰਦਾ ਹੈ ਮੇਰਾ ਪਿਓ ਕਰਦੈ, ਕੋਈ ਕਹਿੰਦੈ ਮੇਰੀ ਪਤਨੀ ਕਰਦੀ ਹੈ, ਕੋਈ ਪਤਨੀ ਕਹਿੰਦੀ ਹੈ ਕਿ ਮੇਰਾ ਪਤੀ ਮੈਨੂੰ ਪਿਆਰ ਕਰਦੈ ਪਰ ਸੰਸਾਰ ਨੂੰ ਪਤਾ ਨਹੀਂ ਹੈ ਕਿ ਦੁਨੀਆਂ ਵਿਚ ਅਸਲੀ ਪਿਆਰ ਤਾਂ ਸੰਤ ਤੇ ਗੁਰੂ ਕਰਿਆ ਕਰਦੇ ਹਨ ਅਤੇ ਗੁਰੂ ਦਾ ਪਿਆਰ ਸਭ ਪਿਆਰਾਂ ਤੋਂ ਵੱਡਾ ਤੇ ਸ੍ਰੇਸ਼ਟ ਹੋਇਆ ਕਰਦਾ ਹੈ। ਗੁਰੂ ਬਖਸ਼ ਦਿੰਦੈ, ਫੇਰ ਬਖਸ਼ ਦਿੰਦੈ, ਗੁੱਸੇ ਨਹੀਂ ਹੋਇਆ ਕਰਦਾ।" ਕਹਿਣ ਲੱਗੇ, "ਮਹਾਂਸਿੰਘ! ਤੈਨੂੰ ਪਤਾ ਨਹੀਂ ਕਿ ਮੈਂ ਆਪਣੇ ਸਿੰਘਾਂ ਨੂੰ ਕਿੰਨਾ ਪਿਆਰ ਕਰਦਾ ਹਾਂ।" ਮਹਾਂਸਿੰਘ ਕਹਿਣ ਲੱਗਿਆ, "ਪਾਤਸ਼ਾਹ! ਤਾਂ ਕ੍ਰਿਪਾ ਕਰੋ ਉਹ ਬੇਦਾਵਾ ਪਾੜ ਦਿਓ ਜਿਹੜਾ ਅਸੀਂ ਆਪ ਨੂੰ ਦੇ ਕੇ ਆਏ ਸੀ।" ਕਹਿਣ ਲੱਗੇ, "ਮਹਾਂ ਸਿੰਘ! ਅਨੰਦਪੁਰ ਸਾਹਿਬ ਵਿਚ ਸਭ ਕੁਝ ਰਹਿ ਗਿਆ, ਕੋਈ ਚੀਜ਼ ਨਹੀਂ ਲਿਆਂਦੀ, ਕੋਈ ਪੁਸਤਕ

ਨਹੀਂ ਲਿਆਂਦੀ, ਬੱਚਿਆਂ ਨੂੰ ਨਾਲ ਨਹੀਂ ਲਿਆਂਦਾ, ਪਰ ਮੈਨੂੰ ਉਡੀਕ ਸੀ ਕਿ ਕਿਤੇ ਮੇਰੇ ਸਿੰਘ ਭੁੱਲੇ ਹੋਏ ਆ ਕੇ ਮੈਨੂੰ ਇਹ ਨਾ ਕਹਿ ਦੇਣ ਪਾਤਸ਼ਾਹ, ਬਖਸ਼ ਦਿਓ, ਇਸ ਲਈ ਆਹ ਦੇਖ ਕਮਰਕਸੇ ਦੇ ਅੰਦਰ ਆਹ ਤੁਹਾਡਾ ਕਾਗਜ਼ ਮੈਂ ਸਾਂਭ ਕੇ ਲਿਆਂਦਾ ਹੈ। ਆਹ ਦੇਖ! ਇਹੋ ਉਹ ਕਾਗਜ਼ ਹੈ ਨਾ, ਜਿਸਤੇ ਤੁਹਾਡੇ ਦਸਤਖਤ ਤੇ ਅਗੂੰਠੇ ਲੱਗੇ ਹੋਏ ਹਨ?" ਕਹਿਣ ਲੱਗਾ, "ਪਾਤਸ਼ਾਹ! ਇਹੀ ਹੈ। ਮਹਾਰਾਜ ਜੀ ਦੇ ਨੇਤਰਾਂ ਵਿਚੋਂ ਪਿਆਰ ਦਾ ਜਲ ਵਹਿ ਰਿਹਾ ਹੈ ਤੇ ਗਰਮ ਗਰਮ ਟੇਪੇ ਮਹਾਂ ਸਿੰਘ ਦੇ ਚਿਹਰੇ ਤੇ ਪੈ ਰਹੇ ਹਨ।" ਕਹਿਣ ਲੱਗੇ, "ਮਹਾਂ ਸਿੰਘਾ! ਤੂੰ ਟੁੱਟੀ ਗੰਢ ਲਈ ਹੈ, ਤੂੰ ਆਪ ਹੀ ਨਹੀਂ ਬਖਸ਼ਿਆ ਗਿਆ ਸਗੋਂ ਤੂੰ ਅੱਗੇ ਤੋਂ ਮੇਰੇ ਗੁਰਸਿੱਖਾਂ ਨੂੰ ਜੁਗਤੀ ਦਸ ਦਿਤੀ ਹੈ ਕਿ ਜੇਕਰ ਟੁੱਟ ਜਾਓ ਤਾਂ ਫੇਰ ਪੰਜ ਪਿਆਰਿਆਂ ਦੇ ਪੇਸ਼ ਹੋ ਕੇ ਭੁੱਲ ਬਖਸ਼ਾ ਲਵੋ ਤੇ ਆਪਣਾ ਗੁਨਾਹ ਤੇ ਗਲਤੀ ਕਬੂਲ ਕਰਕੇ ਮਾਫੀ ਮੰਗ ਲਵੋ ਕਿ ਮੈਥੋਂ ਭੁੱਲ ਹੋ ਗਈ ਅਤੇ ਬਖਸ਼ਿਆ ਜਾਵੇਂਗਾ। ਆਹ ਅਕਾਲ ਤਖਤ ਤੇ ਬਖਸ਼ ਲਏ ਜਾਂਦੇ ਹਨ, ਸਜ਼ਾ ਲਗਾ ਦਿੰਦੇ ਨੇ ਕਿ ਜਪੁਜੀ ਸਾਹਿਬ ਦੇ ਪਾਠ ਕਰੀਂ, ਸੇਵਾ ਕਰੀਂ, ਬਖਸ਼ੀ ਜਾ ਰਹੇ ਹਨ।

ਮਹਾਤਮਾ ਕਹਿਣ ਲੱਗੇ, "ਅਜਾਮਲ! ਕੋਈ ਗੱਲ ਨਹੀਂ, ਬੇਟਾ! ਤੇਰੇ ਪਾਪ ਮੇਰੇ ਚੇਤੇ ਨਹੀਂ, ਤੇਰਾ ਪਿਆਰ ਮੇਰੇ ਯਾਦ ਹੈ ਇਹ ਕੰਮ ਤੂੰ ਹੁਣ ਬੰਦ ਕਰ ਦੇ। ਹੁਣ ਭਜਨ ਕਰ ਲਵੇਂਗਾ? ਕਹਿਣ ਲੱਗਾ, "ਨਹੀਂ ਮਹਾਰਾਜ! ਮੇਰੀ ਬਿਰਤੀ ਤਮੋ ਗੁਣ ਨਾਲ ਭਰ ਗਈ ਹੈ ਅਤੇ ਪਾਪ ਵਿਚ ਪਰਵਿਰਤ ਹੋਣ ਕਰਕੇ ਹੁਣ ਭਜਨ ਨਹੀਂ ਹੋਣਾ। ਕਹਿਣ ਲੱਗੇ, "ਹੁਣ ਤੈਨੂੰ ਇਕ ਜੁਗਤ ਦਸਦੇ ਹਾਂ ਕਿ ਹੁਣ ਤੇਰੇ ਇਕ ਸਤਵਾਂ ਪੁੱਤਰ ਹੋਵੇਗਾ ਉਸ ਨੂੰ ਸਾਡੇ ਪਾਸ ਲੈ ਕੇ ਆਵੀਂ।"

***ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ।***
***ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ।***
***ਭਾਈ ਗੁਰਦਾਸ ਜੀ, ਵਾਰ 10/20***

ਪੁੱਤਰ ਹੋ ਗਿਆ, ਮਨ ਵਿਚ ਸੋਚਿਆ ਹੁਣ ਇਸ ਨੂੰ ਮਹਾਂਪੁਰਸ਼ਾਂ ਪਾਸ ਲੈ ਜਾਵਾਂ ਅਤੇ ਉਹ ਕੋਈ ਸ਼ੁਭ ਨਾਉਂ ਰੱਖ ਦੇਣਗੇ। ਨੇੜਤਾ ਹੋ ਗਈ, ਮੇਰੇ ਪਾਪ ਉਨ੍ਹਾਂ ਨੇ ਗੌਲੇ ਨਹੀਂ ਹਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਸਾਡੇ ਪਾਸ ਲੈ ਕੇ ਆਵੀਂ। ਘਰਵਾਲੀ ਨੂੰ ਵੀ ਮਨਾ ਲਿਆ, ਬੱਚੇ ਨੂੰ ਗੋਦੀ ਵਿਚ ਲਿਆ ਤੇ ਪਹੁੰਚ ਗਿਆ ਤੇ ਬੱਚੇ ਨੂੰ ਮਹਾਂਪੁਰਸ਼ਾਂ ਦੇ ਚਰਨਾਂ ਤੇ ਰੱਖ ਦਿਤਾ। ਮਹਾਤਮਾ ਕਹਿਣ ਲੱਗੇ, "ਕੌਣ ਹੈ?" ਕਹਿੰਦਾ, "ਮੈਂ ਮਹਾਰਾਜ! ਅਜਾਮਲ ਪਾਪੀ।" ਮਹਾਂਪੁਰਸ਼ ਕਹਿਣ ਲੱਗੇ ਕਿ ਭਾਈ! ਤੂੰ ਅਜੇ ਵੀ ਆਪਣੇ ਆਪ ਨੂੰ ਪਾਪੀ ਕਹੀ ਜਾ ਰਿਹਾ ਹੈਂ। ਜਦ ਤੂੰ ਗੁਰੂ ਦੁਆਰ ਤੇ ਆ ਹੀ ਗਿਆ ਤਾਂ ਇਸ ਪਾਪ ਨੂੰ ਭੁਲਾ ਦੇ ਕਿਉਂਕਿ ਪਾਪੀ ਇਸ ਦਰਬਾਰ ਵਿਚ ਨਹੀਂ ਆਇਆ ਕਰਦੇ। ਇਥੇ ਕੇਵਲ ਉਹ ਆਉਂਦੇ ਹਨ ਜਿਨ੍ਹਾਂ ਦੇ ਪੁੰਨ ਵਧੇ ਹੋਏ ਹੋਣ।" ਪੁਛਿਆ, ਕਿਵੇਂ ਆਇਐਂ ਭਾਈ?" ਕਹਿਣ ਲੱਗਾ, "ਮਹਾਰਾਜ! ਪਾਪ ਦਾ ਸਤਵਾਂ ਫਲ ਲੈ ਕੇ ਆਇਆ ਹਾਂ।" ਕਹਿਣ ਲੱਗੇ, "ਅਸੀਂ ਇਸ ਦਾ ਜਿਹੜਾ ਨਾਉਂ ਰੱਖਾਂਗੇ ਇਸ ਨਾਉਂ ਨੂੰ ਬਾਰ-ਬਾਰ ਲਈ ਜਾਇਆ ਕਰੀਂ ਤੇ ਇਸ ਨੂੰ ਪਿਆਰ ਕਰੀਂ ਅਤੇ ਹੁਣ ਅਸੀਂ ਇਸ ਦਾ ਨਾਉਂ ਨਰਾਇਣ ਰਖਦੇ ਹਾਂ।

***ਧਾਰਨਾ - ਰਖਤਾ ਨਾਉ ਨਾਰਾਇਣ, ਗੁਰਮੁਖ ਪਿਆਰ ਨੇ।***

***ਗੁਰੂ ਦੁਆਰੈ ਜਾਇਕੈ ਗੁਰਮੁਖਿ ਨਾਉ ਨਰਾਇਣੁ ਕਹਿਆ।***
***ਭਾਈ ਗੁਰਦਾਸ ਜੀ, ਵਾਰ 10/20***

ਅਸੀਂ ਇਸ ਦਾ ਨਾਉਂ ਨਾਰਾਇਣ ਰੱਖ ਦਿਤਾ, ਹੁਣ ਤੂੰ ਨਰਾਇਣ ਨਰਾਇਣ ਕਹਿ ਕੇ ਪਿਆਰ ਨਾਲ ਇਸ ਨੂੰ ਬੁਲਾਇਆ ਕਰੀਂ। ਕਹਿਣ ਲੱਗਾ, "ਠੀਕ ਹੈ ਮਹਾਰਾਜ! ਬਚਨ ਮੰਨ ਲਿਆ।"

***ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥***
***ਪੰਨਾ - 747***

ਬਚਨ 'ਚ ਭੇਦ ਹੋਇਆ ਕਰਦਾ ਹੈ, ਸੋ ਦਿਨ ਰਾਤ ਨਾਰਾਇਣ ਨਾਰਾਇਣ ਕਰਦਾ ਰਹਿੰਦਾ ਹੈ। ਬੱਚਾ ਵੱਡਾ ਹੁੰਦਾ ਚਲਿਆ ਗਿਆ, ਸਾਰੇ ਹੈਰਾਨ ਹੁੰਦੇ ਨੇ ਕਿ ਛੋਟੇ ਮੁੰਡੇ ਦਾ ਹੀ ਨਾਉਂ ਲਈ ਜਾਂਦੈ, ਨਰਾਇਣ ਨਰਾਇਣ। ਨਾਮ ਦੇ ਵਿਚ ਇਹ ਖਾਸੀਅਤ ਹੁੰਦੀ ਹੈ ਕਿ ਪਹਿਲਾਂ ਤਾਂ ਇਹ ਜਪਣਾ ਔਖਾ ਹੁੰਦਾ ਹੈ, ਜਦੋਂ ਦ੍ਰਿੜ੍ਹ ਹੋ ਜਾਵੇ ਤੇ ਜੇ ਫੇਰ ਉਹ ਨਾ ਜਪੇ ਤਾਂ ਐਸ ਤਰ੍ਹਾਂ ਲੱਗਿਆ ਕਰਦਾ ਹੈ ਕਿ ਮੈਨੂੰ ਕੁਝ ਘਾਟਾ ਪੈ ਗਿਆ। ਸੋ ਹਰ ਵਕਤ ਆਪਣੇ ਆਪ ਸੁਤੇ ਸਿੱਧ ਨਾਮ ਜਪ ਹੁੰਦਾ ਹੈ ਅਤੇ ਇਸ ਨੂੰ ਲਿਵ ਕਹਿੰਦੇ ਹਨ। ਸੋ ਉਸ ਬੱਚੇ ਦੇ ਨਾਮ ਨਾਲ ਉਸ ਦੀ ਲਿਵ ਲਗ ਗਈ। ਹਰ ਵਕਤ ਨਰਾਇਣ ਨਰਾਇਣ ਕਰਦਾ ਰਹਿੰਦਾ ਹੈ। ਅਖੀਰ ਸਾਧਸੰਗਤ ਜੀ! ਉਹ ਸਮਾਂ ਆ ਗਿਆ ਜੋ ਆਪਾਂ ਸਾਰਿਆਂ ਉਤੇ ਆਉਣਾ ਹੈ, ਉਸ ਨੂੰ ਮੌਤ ਦਾ ਫਲ ਕਹਿੰਦੇ ਹਨ ਅਤੇ ਉਹ ਸਭ ਨੂੰ ਖਾਣਾ ਪੈਂਦਾ ਹੈ। ਕੋਈ ਸੰਸਾਰ ਤੇ ਐਸਾ ਨਹੀਂ ਆਇਆ ਜਿਸ ਨੂੰ ਮੌਤ ਦਾ ਫਲ ਨਾ ਚਖਣਾ ਪੈਂਦਾ ਹੋਵੇ। ਕਿਸੇ ਨੂੰ ਇਹ ਕੌੜਾ ਲਗਣੈ, ਕਿਸੇ ਨੂੰ ਖੱਟਾ ਲਗਣੈ ਤੇ ਕਿਸੇ ਨੂੰ ਇਹ ਮਿੱਠਾ ਲਗਣੈ ਜਿਨ੍ਹਾਂ ਨੇ ਬੰਦਗੀ ਕੀਤੀ ਹੈ, ਨਾਮ ਜਪਿਐ ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਹੁੰਦਾ। ਉਹ ਤਾਂ ਪਿਆਰ ਨਾਲ ਇਸ ਦਿਨ ਦੀ ਉਡੀਕ ਕਰਦੇ ਹਨ -

***ਕਬੀਰ ਜਿਸੁ ਮਰਨੇ ਤੇ ਜਗ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥***
***ਪੰਨਾ - 1365***

ਜਿਨ੍ਹਾਂ ਨੇ ਜਨਮ ਬਰਬਾਦ ਕਰ ਦਿਤਾ ਉਨ੍ਹਾਂ ਨੂੰ ਕੌੜਾ ਲਗਦਾ ਹੈ। ਉਹ ਰੋਣਗੇ ਅਤੇ ਔਖੇ ਹੋਣਗੇ। ਉਸ ਵੇਲੇ ਕੀ ਹੋਇਆ, ਜਮਦੂਤ ਆ ਗਏ, ਸਾਮ੍ਹਣੇ ਆ ਕੇ ਖੜ੍ਹੇ ਹੋ ਗਏ ਆ ਕੇ ਫੜ ਲਿਆ ਅਤੇ ਉਨ੍ਹਾਂ ਨੂੰ ਦੇਖ ਕੇ ਡਰ ਗਿਆ।

***ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।***
***ਭਾਈ ਗੁਰਦਾਸ ਜੀ, ਵਾਰ 10/20***

ਡਰ ਕੇ ਪੁੱਤਰ ਨਰਾਇਣ! ਕਹਿ ਕੇ ਹਾਕ ਮਾਰ ਦਿਤੀ ਪਰੰਤੂ ਇਹ ਕਹਿੰਦੇ ਕਹਿੰਦੇ ਉਸ ਦਾ ਮਨ ਅਸਲੀ ਨਰਾਇਣ ਪ੍ਰਮੇਸ਼ਰ ਵਲ ਚਲਾ ਗਿਆ ਅਤੇ ਆਖਰੀ ਅੱਧੇ ਸਾਹ ਵਿਚ ਕਹਿ ਦਿਤਾ, 'ਹੇ ਨਰਾਇਣ'। ਐਨਾ ਕਹਿੰਦੀ ਸਾਰ ਉਸ ਦੇ ਪ੍ਰਾਣ ਛੁਟ ਗਏ। ਨਤੀਜਾ ਕੀ ਹੋਇਆ ਕਿ ਪ੍ਰਮੇਸ਼ਰ ਨੂੰ ਆਪਣੇ ਨਾਮ ਦੀ ਲਾਜ ਆ ਗਈ ਕਿ ਉਸ ਮਨੁੱਖ ਨੇ ਮੇਰਾ ਨਾਮ ਲਿਆ ਹੈ। ਇਹ ਤਾਂ ਮਨੁੱਖ ਹੈ, ਮੇਰਾ ਨਾਮ ਤਾਂ ਜੇ ਕਿਸੇ ਜਾਨਵਰ, ਪਸ਼ੂ, ਪੰਛੀ ਨੇ ਵੀ ਲਿਆ ਹੈ ਤਾਂ ਮੈਂ ਉਸ ਦੀ ਵੀ ਰਾਖੀ ਕੀਤੀ ਹੈ।

***ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥***
***ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਛੂਟਾ॥***
***ਪੰਨਾ - 632***

ਹਾਥੀ ਤੰਦੂਏ ਨੇ ਫੜ ਲਿਆ ਤੇ ਡੁਬਣ ਲੱਗੇ ਨੇ ਰਾਮ ਕਹਿ ਦਿਤਾ ਤੇ ਉਸ ਵੇਲੇ ਪ੍ਰਮੇਸ਼ਰ ਨੇ ਆ ਕੇ ਰੱਖਿਆ ਕੀਤੀ। ਇਸੇ ਤਰ੍ਹਾਂ ਅਜਾਮਲ ਦੀ ਸਹਾਇਤਾ ਕੀਤੀ। ਉਸ ਵੇਲੇ ਦੇਵਗਨ, ਹਰਿ ਜਨ ਬਿਬਾਨ ਲੈ ਕੇ ਆ ਗਏ ਤੇ ਜਮਦੂਤਾਂ ਨੂੰ ਕਹਿਣ ਲੱਗੇ, ਤੁਸੀਂ ਪਰ੍ਹੇ ਹਟ ਜਾਓ, ਇਹ ਅਸਾਡਾ ਹੈ, ਇਹ ਪ੍ਰਭੂ ਦਾ ਹੈ। ਜਮਦੂਤ ਕਹਿਣ ਲੱਗੇ ਇਹ ਤਾਂ ਮਹਾਂ ਪਾਪੀ ਹੈ ਕਿਉਂਕਿ ਧਰਮਰਾਜ ਨੇ ਸਾਨੂੰ ਭੇਜਿਆ ਹੈ, ਇਸ ਨੂੰ ਲੈ ਕੇ ਆਓ–

***ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥***
***ਪੰਨਾ – 38***

ਵਾਹਿਗੁਰੂ ਵਲੋਂ ਧਰਮਰਾਜ ਨੂੰ ਹੁਕਮ ਹੈ ਕਿ ਜਿਹੜੇ ਨਾਸਤਕ ਤੇ ਮਨਮੁਖ ਹਨ, ਜਿਨ੍ਹਾਂ ਨੇ ਸੰਸਾਰ ਤੇ ਆ ਕੇ ਆਪ ਹੁਦਰੀਆਂ ਗੱਲਾਂ ਕੀਤੀਆਂ, ਝਗੜੇ ਝਾਟੇ ਖੜ੍ਹੇ ਕੀਤੇ ਹਨ, ਸੰਸਾਰ ਵਿਚ, ਦੇਸ਼ ਵਿਚ ਤੇ ਕੌਮਾਂ ਵਿਚ ਅਸ਼ਾਂਤੀ ਫੈਲਾਈ ਹੈ, ਮਨੁੱਖਤਾ ਨੂੰ ਵਾਹਿਗੁਰੂ ਨਾਲੋਂ ਤੋੜਿਆ ਹੈ, ਅਧਰਮ ਫੈਲਾਉਣ ਦੇ ਮਨਸੂਬੇ ਬਣਾਏ ਹਨ ਤੇ ਧਰਮ ਦੀ ਹਾਨੀ ਕੀਤੀ ਹੈ, ਨਿੰਦਿਆ, ਈਰਖਾ, ਬਖੀਲੀ ਵਿਚ ਜੀਵਨ ਗੁਜ਼ਾਰਿਆ ਹੈ ਅਤੇ ਸਾਰੀ ਉਮਰ ਕਿਸੇ ਗੁਰੂ ਪੀਰ ਦੀ ਗੱਲ ਨਹੀਂ ਮੰਨੀ ਤੇ ਨਾ ਹੀ ਗੁਰੂ ਤੇ ਵਿਸ਼ਵਾਸ਼, ਸ਼ਰਧਾ ਭਰੋਸਾ ਕੀਤਾ ਹੈ ਤੇ ਨਿਗੁਰੇਪਨ ਦਾ ਜੀਵਨ ਬਤੀਤ ਕੀਤਾ ਹੈ। ਐਸੇ ਬੰਦਿਆਂ ਵਾਸਤੇ ਧਰਮਰਾਜ ਨੂੰ ਹੁਕਮ ਹੈ ਕਿ ਇਹ ਤੁਹਾਡੀ ਪਰਜਾ ਹੈ ਤੇ ਤੁਸੀਂ ਇਨ੍ਹਾਂ ਨੂੰ ਕੀਤੇ ਕਰਮਾਂ ਦੀ ਸਜ਼ਾ ਦੇਵੋ ਕਿਉਂਕਿ ਇਨ੍ਹਾਂ ਨੇ ਦੂਜੇ ਭਾਵ ਵਿਚ, ਵਾਹਿਗੁਰੂ ਤੋਂ ਬੇਮੁਖ ਹੋ ਕੇ ਜੀਵਨ ਬਤੀਤ ਕੀਤਾ ਹੈ। ਜਦੋਂ ਦੇਵ ਦੂਤਾਂ ਨੇ ਜਵਾਬ ਦਿਤਾ ਕਿ ਇਸ ਦੇ ਗੁਰੂ ਨੇ ਬਚਨ ਕੀਤਾ ਸੀ ਤੇ ਇਸ ਦੇ ਪੁੱਤਰ ਦਾ ਨਾਮ ਆਪਣੇ ਮੁਖਾਰਬਿੰਦ ਤੋਂ ਰੱਖਿਆ ਸੀ ਤੇ ਇਹ ਗੁਰੂ ਵਾਲਾ ਸੀ ਭਾਵੇਂ ਇਸ ਨੇ ਗੁਰੂ ਤੋਂ ਬੇਮੁਖ ਹੋ ਕੇ ਪਾਪ ਕੀਤੇ ਸਨ ਪਰ ਅੰਤ ਸਮੇਂ ਇਸ ਦੀ ਸੁਰਤ ਨਾਮ ਵਿਚ ਚਲੀ ਗਈ ਤੇ ਇਹ ਗੁਰੂ ਦਾ ਹੁਕਮ ਹੈ ਤੇ ਵਾਹਿਗੁਰੂ ਦਾ ਵਿਧਾਨ ਹੈ ਕਿ ਕਲਜੁੱਗ ਵਿਚ ਅੰਤ ਸਮੇਂ ਜੇ ਕੋਈ ਇਕ ਵਾਰੀ, ਇਕ ਛਿਨ ਵਾਸਤੇ ਵੀ ਪ੍ਰਭੂ ਦਾ ਨਾਮ ਲਵੇਗਾ ਉਸ ਦਾ ਵੀ ਉਧਾਰ ਹੋ ਜਾਵੇਗਾ, ਇਸ ਲਈ ਪ੍ਰਭੂ ਦੀ ਆਗਿਆ ਅਨੁਸਾਰ ਅਸੀਂ ਆਏ ਹਾਂ। ਤਾਂ ਜਮਦੂਤ ਪਿਛੇ ਹਟ ਗਏ ਤੇ ਦੇਵਗਣਾਂ ਨੇ ਅਜਾਮਲ ਦੇ ਸੂਖਸ਼ਮ ਸਰੀਰ ਨੂੰ ਬਿਬਾਨਾਂ ਤੇ ਬਿਠਾਇਆ ਤੇ ਬੈਕੁੰਠ ਵਿਚ ਲੈ ਗਏ।

***ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁਡੰਡੁ ਨ ਸਹਿਆ।***
***ਭਾਈ ਗੁਰਦਾਸ ਜੀ, ਵਾਰ 10/20***

***ਧਾਰਨਾ – ਗਿਆ ਸੁਰਗਾਂ ਨੂੰ ਅਜਾਮਲ ਪਾਪੀ,***
***ਦੁਖਾਂ ਵਾਲਾ ਡੇਰਾ ਢਹਿ ਗਿਆ – 2***
***ਮੇਰੇ ਪਿਆਰੇ, ਦੁਖਾਂ ਵਾਲਾ ਡੇਰਾ ਢਹਿ ਗਿਆ – 2***
***ਗਿਆ ਸੁਰਗਾਂ ਨੂੰ ਅਜਾਮਲ ਪਾਪੀ,.........।***

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥***
***ਪੰਨਾ – 902***

ਮਹਾਰਾਜ ਬਾਬਾ ਸਾਹਿਬ ਸਿੰਘ ਜੀ ਬੇਦੀ ਭਾਈ ਚੰਦਾ ਸਿੰਘ ਨੂੰ ਦਸ ਰਹੇ ਹਨ ਕਿ ਦੇਖ ਪ੍ਰਭੂ ਦੇ ਨਾਮ ਵਿਚ ਕਿੰਨੀ ਸ਼ਕਤੀ ਹੈ ਕਿ ਅਜਾਮਲ ਨੂੰ ਅੰਤ ਵੇਲੇ ਰਾਮ ਦੇ ਨਾਮ ਦੀ ਸੁਧ ਆ ਗਈ ਤੇ ਉਸ ਦੀ ਸੁਰਤ ਪ੍ਰਭੂ ਵਿਚ ਲੀਨ ਹੋ ਗਈ ਕਿ ਇਥੇ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ ਅਤੇ ਉਸ ਅਨੰਤ, ਅਪਾਰ ਅਗੰਮ ਸ਼ਕਤੀ ਨੇ ਉਸ ਦੇ ਸਾਰੇ ਪਾਪਾਂ ਦਾ ਨਾਸ਼ ਕਰ ਦਿਤਾ ਕਿਉਂਕਿ ਨਾਮ ਦੇ ਪਿਛੇ ਨਾਮੀ ਦੀ ਸ਼ਕਤੀ ਹੁੰਦੀ ਹੈ। ਸੋ ਜੇ ਇਸ ਤਰ੍ਹਾਂ ਅਜਾਮਲ ਦਾ ਉਧਾਰ ਹੋ ਸਕਦਾ ਹੈ ਤਾਂ ਸਾਨੂੰ ਵੀ ਘਬਰਾਉਣਾ ਨਹੀਂ ਚਾਹੀਦਾ ਹੈ ਤੇ ਗੁਰੂ ਦੀ ਸ਼ਰਨ ਲੈ ਕੇ ਗੁਰੂ ਦੀ ਗੋਦ ਵਿਚ ਸਮਾਉਣਾ ਚਾਹੀਦਾ ਹੈ ਕਿਉਂਕਿ ਵਾਹਿਗੁਰੂ ਦਿਆਲੂ ਤੇ ਕ੍ਰਿਪਾਲੂ ਹੈ ਉਹ ਕਿਸੇ ਦੇ ਔਗੁਣ ਨਹੀਂ ਚਿਤਾਰਦਾ –

***ਸਦਾ ਸਦਾ ਸਦਾ ਦਇਆਲ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ॥ ਪੰਨਾ – 275***

ਸੋ ਸਾਧਸੰਗਤ ਜੀ! ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਅਸੀਂ ਇਥੇ ਸਮਾਪਤੀ ਕਰਦੇ ਹਾਂ। ਹੁਣ ਪਹਿਲਾਂ ਅਨੰਦ ਸਾਹਿਬ ਤੇ ਫੇਰ ਗੁਰੂ ਸਤੋਤਰ ਵਿਚ ਸਾਰੇ ਗੁਰੂਆਂ ਦਾ ਨਾਮ ਲੈ ਕੇ ਆਪਣੀ ਰਸਨਾ ਪਵਿੱਤਰ ਕਰੋ। ਜਿਹੜੇ ਹੁਣ ਤਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿੱਤਰ ਕਰੋ।

***ਅਨੰਦ ਸਾਹਿਬ***
***ਗੁਰ ਸਤੋਤਰ***
***ਅਰਦਾਸ***

**L L L L L L L**

---

(ਪੰਨਾ 43 ਦੀ ਬਾਕੀ)

ਨਿਰਭਰ ਨਹੀਂ, ਉਹ ਸੰਸਾਰ ਦਾ ਸਭ ਕੁਝ ਛੱਡ ਕੇ ਸ਼ਾਂਤ ਚਲੇ ਜਾਂਦੇ ਹਨ।

ਭਾਰਤ ਵਿਚ ਇਹ ਪਰੰਪਰਾ ਹੈ ਕਿ ਜਦੋਂ ਕੋਈ ਜਾਣ ਲਗਦਾ ਹੈ ਉਸ ਨੂੰ ਇਹ ਹੀ ਕਿਹਾ ਜਾਂਦਾ ਹੈ, ਹੁਣ ਸਮਾਂ ਆ ਗਿਆ, ਸੌਖੇ ਜਾਓ, ਹੁਣ ਤੁਸੀਂ ਇਸ ਧਰਤੀ ਦੇ ਨਹੀਂ ਹੋ, ਇਥੇ ਆਪਣਾ ਧਿਆਨ ਨਾ ਲਗਾਓ।

ਮਰਨ ਦੇ ਸਮੇਂ ਗੀਤਾ ਦੇ ਦੂਸਰੇ ਅਧਿਆਇ ਦਾ ਪਾਠ ਕੀਤਾ ਜਾਂਦਾ ਹੈ, ਜਾਣ ਵਾਲੇ ਨੂੰ ਸੁਣਾਇਆ ਜਾਂਦਾ ਹੈ, ਇਹ ਯਾਦ ਕਰਾਇਆ ਜਾਂਦਾ ਹੈ ਕਿ ਨਿਰਭੈ ਹੋ ਜਾਓ, ਮੌਤ ਦਾ ਸਾਮ੍ਹਣਾ ਕਰਨ ਲਈ ਨਿਰਭੈ ਹੋ ਜਾਓ ਤੇ ਆਤਮਾ ਤੇ ਧਿਆਨ ਲਗਾਓ, ਉਸ ਤੇ ਚਿੰਤਨ ਕਰੋ, ਲਿਵ ਲਾਓ। ਦੂਸਰੇ ਅਧਿਆਇ ਦੇ ਆਰੰਭ ਵਿਚ ਅਰਜਨ ਮੌਤ ਤੋਂ ਡਰਦਾ ਹੈ, ਉਪਰਾਮ ਹੈ, ਦੁਖ ਵਿਚ ਹੈ। ਉਸ ਦੇ ਗੁਰੂ, ਕ੍ਰਿਸ਼ਨ ਜੀ, ਉਸ ਨੂੰ ਦਸਦੇ ਹਨ ਕਿ ਉਹ ਡਰੇ ਨਾ, ਨਿਰਭੈ ਰਹੇ, ਕਮਜ਼ੋਰੀਆਂ ਵਿਚ ਨਾ ਫਸੇ, ਅੱਗ ਦੇ ਗੋਲੇ ਦੀ ਤਰ੍ਹਾਂ ਉਠੇ, ਇਹ ਸਾਰੇ ਭਾਵ ਸੰਵੇਗ ਮੌਤ ਕਰਕੇ ਕਿਉਂ? ਕ੍ਰਿਸ਼ਨ ਜੀ ਕਹਿੰਦੇ ਹਨ, ਜੀਵਨ ਮ੍ਰਿਤੂ ਇਕੋ ਪਹੀਏ ਦੇ ਹਿੱਸੇ ਹਨ, ਕਦੀ ਇਕ ਉਪਰ ਕਦੀ ਦੂਸਰੇ ਉਪਰ, ਪਹੀਆ ਤਾਂ ਚਲਦਾ ਹੀ ਰਹਿਣਾ ਹੈ, ਬਦਲਦਾ ਹੀ ਰਹਿਣਾ ਹੈ।

**L L L L L L L**

# ਪ੍ਰਾਣ ਵਿਗਿਆਨ

***ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

## ਸੁਆਸਾਂ ਪ੍ਰਤਿ ਸੁਚੇਤ ਹੋਣਾ

ਸੁਆਸਾਂ ਬਾਰੇ ਸਿਖਣਾ, ਜਾਨਣਾ, ਉਨ੍ਹਾਂ ਨੂੰ ਕੰਟਰੋਲ ਕਰਨਾ, ਉਨ੍ਹਾਂ ਦਾ ਵਿਕਾਸ ਕਰਨਾਂ, ਪ੍ਰਾਣਾਂ ਤੇ ਕੰਟਰੋਲ ਇਕ ਰਹੱਸ ਜਾਪਦਾ ਹੈ, ਵਾਸਤਵ ਵਿਚ ਇਹ ਇਸ ਤਰ੍ਹਾਂ ਹੈ ਨਹੀਂ। ਇਸ ਦੇ ਗੁਣ ਬਹੁਤ ਹੀ ਸਾਧਾਰਨ ਹਨ ਤੇ ਵਿਗਿਆਨ ਤੇ ਆਧਾਰਿਤ ਹਨ। ਸੁਆਸਾਂ ਨੂੰ ਜਾਨਣਾ, ਇਨ੍ਹਾਂ ਬਾਰੇ ਸਿਖਣਾ, ਇਸ ਲਈ ਬਹੁਤ ਸਮੇਂ ਦੀ ਲੋੜ ਹੈ ਪਰ ਇਸ ਲਈ ਸੁਚੇਤ ਹੋਣਾ, ਉਸ ਨੂੰ ਆਪਣਾ ਇਕ ਨਿਜੀ ਹਿੱਸਾ ਬਣਾਉਣਾ, ਉਸ ਲਈ ਮਹਿਸੂਸ ਕਰਨਾ, ਸੋਚਣਾ ਇਹ ਕਾਫੀ ਸੁਖਾਲਾ ਹੈ।

ਮਿਸਾਲ ਵਜੋਂ ਅਸੀਂ ਖੱਬੀ ਲੱਤ ਦੇ ਬਾਰੇ ਗੱਲ ਕਰ ਸਕਦੇ ਹਾਂ। ਆਮ ਤੌਰ ਤੇ ਅਸੀਂ ਕਦੀ ਨਹੀਂ ਸੋਚਦੇ, ਲਤ ਕਿਵੇਂ ਹੈ, ਮੈਂ ਕਿਸ ਤਰ੍ਹਾਂ ਰੱਖੀ ਹੈ, ਮੈਂ ਇਸ ਨੂੰ ਕਿਸ ਤਰ੍ਹਾਂ ਰੱਖਾਂ, ਮੈਨੂੰ ਕਿਸ ਤਰ੍ਹਾਂ ਰੱਖਣੀ ਚਾਹੀਦੀ ਹੈ, ਮੈਂ ਇਸ ਨੂੰ ਇਸ ਤਰ੍ਹਾਂ ਰੱਖਦਾ ਹਾਂ। ਜਦੋਂ ਮੈਂ ਉਠਾਂਗਾ ਮੈਂ ਇਸ ਨੂੰ ਇਸ ਤਰ੍ਹਾਂ ਚੁਕਾਂਗਾ, ਜਦੋਂ ਮੈਂ ਕੰਮ ਕਰਨ ਜਾਂਦਾ ਹਾਂ ਮੈਂ ਰੁਕ ਕੇ ਕੰਮ ਬਾਰੇ ਸੋਚਦਾ ਨਹੀਂ, ਮੈਂ ਇਹ ਵੀ ਨਹੀਂ ਸੋਚਦਾ, ਮੈਂ ਕਿਹੜੀ ਲੱਤ ਅੱਗੇ ਕਰਦਾ ਹਾਂ, ਖੱਬਾ ਪੈਰ ਕਿ ਸੱਜਾ ਪੈਰ, ਪਰ ਇਹ ਸਭ ਕੁਝ ਹੁੰਦਾ ਤਾਂ ਹੈ ਜੇ ਮੈਂ ਤੁਰਦਾ ਹਾਂ, ਖੱਬਾ ਜਾਂ ਸੱਜਾ ਪੈਰ ਪਹਿਲਾਂ ਅੱਗੇ ਰੱਖਦਾ ਹਾਂ। ਜਦੋਂ ਤੁਸੀਂ ਪੁਛਦੇ ਹੋ ਮੇਰੀ ਖੱਬੀ ਲੱਤ ਕਿਥੇ ਹੈ, ਮੈਂ ਝੱਟ ਅੱਗੇ ਕਰ ਦਿੰਦਾ ਹਾਂ। ਮੈਨੂੰ ਪਤਾ ਹੈ ਮੇਰੀ ਲੱਤ ਕਿਥੇ ਹੈ ਪਰ ਮੈਂ ਹਰ ਸਮੇਂ ਇਸ ਬਾਰੇ ਸੋਝੀ ਨਹੀਂ ਰਖਦਾ, ਇਸ ਪ੍ਰਤਿ ਸੁਚੇਤ ਨਹੀਂ ਹਾਂ, ਇਹ ਇਕ ਬਹੁਤ ਅਚੰਭਾ ਲਗਦਾ ਹੈ ਤੁਹਾਡੀ ਲੱਤ ਤੁਹਾਡੀ ਹੈ ਤੁਸੀਂ ਹਰ ਸਮੇਂ ਵਰਤਦੇ ਹੋ ਇਸ ਤੋਂ ਕੰਮ ਲੈਂਦੇ ਹੋ ਪਰ ਤੁਸੀਂ ਹਰ ਸਮੇਂ ਉਸ ਬਾਰੇ ਸੁਚੇਤ ਨਹੀਂ ਹੋ।

ਇਹ ਕਿਵੇਂ ਹੋ ਸਕਦਾ ਹੈ? ਇਹ ਇਸ ਕਰਕੇ ਹੈ ਕਿ ਸਾਲਾਂਬੱਧੀ ਅਸੀਂ ਲੱਤਾਂ ਦੀ ਵਰਤੋਂ ਕਰਦੇ ਰਹੇ ਹਾਂ। ਜੇ ਅਸੀਂ ਯਾਦ ਕਰਨ ਦੀ ਕੋਸ਼ਿਸ਼ ਕਰੀਏ ਇਹ ਐਨਾ ਸੌਖਾ ਨਹੀਂ, ਸਾਨੂੰ ਇਹ ਸਿੱਖਣ ਲਈ ਕਿੰਨੇ ਸਾਲ ਲੱਗੇ, ਕਿਵੇਂ ਹੌਲੀ-ਹੌਲੀ ਖੜ੍ਹੇ ਹੋਣਾ ਸ਼ੁਰੂ ਕੀਤਾ, ਪੈਰ ਮੂੰਹ ਵਿਚ ਵੀ ਪਾਏ, ਹੌਲੀ ਹੌਲੀ ਤੁਰਨਾ ਸ਼ੁਰੂ ਕੀਤਾ, ਪਹਿਲੇ ਪਹਿਲ ਧਿਆਨ ਨਾਲ ਹੌਲੀ ਹੌਲੀ ਕਦਮ ਚੁੱਕੇ, ਫੇਰ ਇਕ ਸਮਾਂ ਆਇਆ ਅਸੀਂ ਤੁਰਨ ਫਿਰਨ ਲਗ ਗਏ ਤੇ ਲੱਤਾਂ ਬਾਰੇ ਬਿਲਕੁਲ ਹੀ ਸੋਝੀ ਨਹੀਂ। ਜਦੋਂ ਤਕ ਕੁਝ ਹੋ ਨਾ ਜਾਵੇ, ਸੱਟ ਨਾ ਲਗ ਜਾਵੇ, ਕੋਈ ਦਰਦ ਦੁਖ ਨਾ ਹੋਵੇ, ਜੇ ਸੱਟ ਲਗ ਜਾਵੇ ਅਸੀਂ ਸੁਚੇਤ ਹੋ ਜਾਂਦੇ ਹਾਂ, ਫੇਰ ਜਦੋਂ ਠੀਕ ਹੋ ਜਾਂਦੇ ਹਾਂ ਬਹੁਤ ਚੰਗਾ ਲਗਦਾ ਹੈ, ਅਸੀਂ ਇਕ ਵਾਰੀ ਫੇਰ ਤੁਰਨ ਲਗ ਪੈਂਦੇ ਹਾਂ।

ਸੁਝਾਓ ਇਹ ਹੈ ਕਿ ਚੰਗਾ ਹੋਵੇ ਜੇ ਅਸੀਂ ਸੁਆਸਾਂ ਨੂੰ ਵੀ ਇਸ ਤਰ੍ਹਾਂ ਹੀ ਦੇਖੀਏ, ਸੁਆਸਾਂ ਬਾਰੇ ਵੀ ਸਤਰਕ ਰਹੀਏ। ਪ੍ਰਾਣਾਯਾਮ ਦੇ ਇਕ ਉਘੇ ਗਿਆਤਾ ਦਸਦੇ ਹਨ ਉਹ ਹਰੇਕ ਸੁਆਸ ਦੇ ਬਾਰੇ ਸੁਚੇਤ ਹੁੰਦੇ ਹਨ।

ਸਭ ਤੋਂ ਵੱਧ ਨਿਰਣਾਇਕ ਗੱਲ ਇਹ ਹੈ ਕਿ ਸੁਆਸ ਹੀ ਇਕ ਇਹੋ ਜਿਹੀ ਸਰੀਰਕ ਵਿਧੀ ਹੈ ਜਿਹੜੀ ਸਵੈ ਇੱਛਾ ਨਾਲ ਵੀ ਚਲ ਸਕਦੀ ਹੈ ਤੇ ਸਵੈ ਚਾਲਕ ਭਾਵ ਸੁਆਸ ਆਪਣੇ ਆਪ ਵੀ ਚਲ ਸਕਦੀ ਹੈ। ਤੁਸੀਂ ਸੁਆਸ ਲੈ ਸਕਦੇ ਹੋ, ਸੁਆਸਾਂ ਨਾਲ ਜੋ ਇੱਛਾ ਹੋਵੇ ਉਸ ਅਨੁਸਾਰ ਕਰ ਸਕਦੇ ਹੋ ਜਾਂ ਤੁਸੀਂ ਬਿਲਕੁਲ ਹੀ ਸੁਆਸਾਂ ਪ੍ਰਤੀ ਲਾ ਪ੍ਰਵਾਹ ਹੋ ਜਾਂਦੇ ਹੋ, ਤੁਸੀਂ ਮਹਿਸੂਸ ਕਰਦੇ ਹੋ ਸੁਆਸ ਆਪਣੇ ਆਪ ਹੀ ਚਲ ਰਹੇ ਹਨ, ਸਰੀਰ ਬਿਨਾਂ ਸੁਆਸ ਲਿਆ ਤਾਂ ਚਲ ਹੀ ਨਹੀਂ ਸਕਦਾ, ਜੇ ਸੁਚੇਤ ਹੋ ਕੇ ਸੁਆਸ ਨਹੀਂ ਲਓਗੇ ਤਾਂ ਅਚੇਤ ਉਸ ਨੂੰ ਕੰਟਰੋਲ ਕਰੇਗਾ ਹੀ, ਦਿਮਾਗ ਦਾ ਹੇਠਲਾ ਭਾਗ ਕੁਝ ਐਸਾ ਹੈ ਜਿਸ ਨਾਲ ਸੁਆਸ ਨਿਯਮਬਧ ਹੁੰਦੇ ਹਨ, ਜੇ ਤੁਸੀਂ ਸੁਆਸਾਂ ਬਾਰੇ ਅਚੇਤ ਹੋ ਤਾਂ ਵੀ ਸੁਆਸ ਤਾਂ ਆਉਣਗੇ ਹੀ, ਇਸ ਤਰ੍ਹਾਂ ਕਰਨ ਨਾਲ ਸੁਆਸਾਂ ਨੂੰ ਦਿਮਾਗ ਦਾ ਹਿੱਸਾ ਕੰਟਰੋਲ ਕਰਨ ਲਗ ਪੈਂਦਾ ਹੈ, ਅਚੇਤ ਮਨ ਕੰਟਰੋਲ ਕਰਨ ਲਗ ਪੈਂਦਾ ਹੈ ਜਿਥੇ ਭਾਵ ਹਨ, ਸੋਚਾਂ ਹਨ ਸੰਵੇਗ ਹਨ, ਜਿਨ੍ਹਾਂ ਬਾਰੇ ਅਸੀਂ ਸੁਚੇਤ ਨਹੀਂ ਹਾਂ। ਇਸ ਤਰ੍ਹਾਂ ਉਨ੍ਹਾਂ ਨੂੰ ਇਕ ਤਾਕਤ ਮਿਲ ਜਾਂਦੀ ਹੈ, ਉਹ ਸੁਆਸਾਂ ਦੀ ਗਤੀ ਭੰਗ ਕਰ ਦਿੰਦੇ ਹਨ ਤੇ ਸੁਆਸ ਮੂਲ ਰੂਪ ਵਿਚ ਉਖੜ ਜਾਂਦਾ ਹੈ ਤੇ ਗਤੀ ਵਿਗੜ ਜਾਂਦੀ ਹੈ, ਇਸ ਕਰਕੇ ਸੁਚੇਤ ਰੂਪ ਵਿਚ ਕੰਟੋਰਲ ਰਖਣਾ ਜ਼ਰੂਰੀ ਹੈ। ਇਹੋ ਹੀ ਗੱਲ ਖੱਬੀ ਲੱਤ ਲਈ ਵੀ ਸੱਚ ਕਹੀ ਜਾ ਸਕਦੀ ਹੈ। ਕਈ ਮਨੁੱਖ ਤੁਰਦੇ ਫਿਰਦੇ ਆਪਣੀਆਂ ਲੱਤਾਂ ਦੀ ਕੋਈ ਪ੍ਰਵਾਹ ਨਹੀਂ ਕਰਦੇ, ਜਿਸ ਕਰਕੇ ਬਹੁਤ ਵਾਰੀ ਪੈਰਾਂ ਵਿਚ ਕਈ ਤਰ੍ਹਾਂ ਦੀ ਤਕਲੀਫ ਹੋ ਜਾਂਦੀ ਹੈ ਕਿਉਂਕਿ ਉਨ੍ਹਾਂ ਦੀ ਪੂਰੀ ਦੇਖਭਾਲ ਹੀ ਨਹੀਂ ਕੀਤੀ ਜਾਂਦੀ ਹੈ, ਉਨ੍ਹਾਂ ਦੀ ਦੇਖ ਭਾਲ ਕਰਨ ਦੀ ਥਾਂ ਇਹ ਕਹਿਣਾ - ਬੜਾ ਤੁਰਨਾ ਪੈਂਦਾ ਹੈ, ਬਹੁਤ ਮਿਹਨਤ ਕਰਨੀ ਪੈਂਦੀ ਹੈ, ਪਰ ਫੇਰ ਵੀ ਕੁਝ ਨਹੀਂ ਕੀਤਾ ਜਾਂਦਾ, ਉਸ ਤਰ੍ਹਾਂ ਤੁਸੀਂ ਤੁਰੇ ਫਿਰਦੇ ਹੋ, ਪੈਰ ਵਿਚ ਮੋਚ ਆ ਜਾਂਦੀ ਹੈ ਪਰ ਜੇ ਤੁਸੀਂ ਕਿਸੇ ਕੋਲ ਜਾਓਗੇ, ਦਿਖਾਓਗੇ, ਕੋਈ ਪੈਰ ਦੀ ਵਰਜਿਸ਼ ਕਰੋਗੇ, ਉਸ ਬਾਰੇ ਸੁਚੇਤ ਹੋਵੋਗੇ, ਹੌਲੀ ਹੌਲੀ ਪੈਰ ਠੀਕ ਹੋ ਜਾਏਗਾ ਤੇ ਪੂਰੀ ਤਰ੍ਹਾਂ ਕੰਮ ਕਰਨ ਲਗ ਪਵੇਗਾ।

ਇਸ ਤਰ੍ਹਾਂ ਹੀ ਸੁਆਸਾਂ ਨਾਲ ਹੁੰਦਾ ਹੈ ਜਾਂ ਤਾਂ ਇਸ ਨੂੰ ਆਪ ਮੁਹਾਰੇ ਹੀ ਬੇਤਰਤੀਬੀ ਨਾਲ ਚੱਲਣ ਦਿਤਾ ਜਾ ਸਕਦਾ ਹੈ ਜਿਸ ਨਾਲ ਸਰੀਰ ਅਤੇ ਮਨ ਵਿਚ ਕਈ ਪ੍ਰਕਾਰ ਦੇ ਵਿਕਾਰ ਪੈਦਾ ਹੋ ਜਾਣਗੇ, ਕਿਉਂਕਿ ਦੋਨਾਂ ਉਤੇ ਹੀ ਇਸ ਦਾ ਗਹਿਰਾ ਪ੍ਰਭਾਵ ਪੈਂਦਾ ਹੈ ਜਾਂ ਦੂਸਰੇ ਪਾਸੇ ਇਹ ਤੁਹਾਡੀ ਚੇਤਨਾ ਦਾ ਪਾਤਰ ਬਣ ਕੇ ਬੜੀ ਗਤੀ ਨਾਲ ਸਭ ਕੁਝ ਪੂਰਨ ਸਮਵਰਗ ਸਥਾਪਨ ਕਰਕੇ ਚੇਤਨਤਾ ਪੈਦਾ ਕਰਦੇ ਹਨ। ਜਦੋਂ ਇਕ ਵਾਰੀ ਸੁਆਸ ਤੁਹਾਡੀ ਚੇਤਨਤਾ ਦਾ ਹਿੱਸਾ ਬਣ ਜਾਂਦੇ ਹਨ ਤਾਂ ਮਹਿਸੂਸ ਹੁੰਦਾ ਹੈ, ਜਦੋਂ ਤੁਸੀਂ ਸੁਆਸਾਂ ਪ੍ਰਤੀ ਚੇਤਨ ਨਹੀਂ ਸੀ ਉਦੋਂ ਕਿਸ ਤਰ੍ਹਾਂ ਸਭ ਕੁਝ ਚਲਦਾ ਸੀ।

ਇਸ ਤਰ੍ਹਾਂ ਹੀ ਉਸ ਮਨੁੱਖ ਨਾਲ ਹੁੰਦਾ ਹੈ ਜਿਸ ਦੇ ਪੈਰ ਵਿਚ ਜਾਂ ਲੱਤ ਵਿਚ ਸੱਟ ਲਗਣ ਨਾਲ ਕੁਝ ਦੇਰ ਲਈ ਉਹ

ਤੁਰ ਨਹੀਂ ਸਕਿਆ ਸੀ, ਉਸ ਸਮੇਂ ਜਦੋਂ ਲੱਤ ਕੰਮ ਨਹੀਂ ਕਰਦੀ ਉਹ ਉਸ ਦੇ ਕੰਮ ਕਰਨ ਪ੍ਰਤੀ ਚੇਤਨ ਹੀ ਨਹੀਂ ਸੀ ਉਹ ਤਾਂ ਉਪਰ ਵਾਲੇ ਸਰੀਰ ਪ੍ਰਤੀ ਹੀ ਚੇਤਨ ਸੀ, ਇਸ ਤਰ੍ਹਾਂ ਲਗਦਾ ਸੀ ਜਿਵੇਂ ਧੜ ਤੋਂ ਥੱਲੇ ਕੇਵਲ ਉਹ ਇਕ ਮਾਸ ਨੂੰ ਹੀ ਘਸੀਟ ਰਿਹਾ ਹੈ, ਹੁਣ ਜਦੋਂ ਉਸਦਾ ਹੇਠਲਾ ਭਾਗ ਲੱਤਾਂ ਤੇ ਧੜ ਠੀਕ ਹੋ ਜਾਂਦਾ ਹੈ ਉਸ ਨੂੰ ਮੁੱਢ ਤੋਂ ਤੁਰਨਾ ਸਿਖਣਾ ਪੈਂਦਾ ਹੈ, ਬਹੁਤ ਅਭਿਆਸ ਕਰਨਾ ਪੈਂਦਾ ਹੈ, ਲੱਤਾਂ ਦੀ ਵਰਤੋਂ ਮੁੱਢ ਤੋਂ ਸਿਖਣੀ ਪੈਂਦੀ ਹੈ, ਮੁਢ ਤੋਂ ਹੇਠਲੇ ਸਰੀਰ ਦੀ ਵਰਤੋਂ ਪ੍ਰਤੀ ਸੁਚੇਤ ਹੋਣਾ ਪੈਦਾ ਹੈ, ਇਸ ਲਈ ਬਹੁਤ ਮਿਹਨਤ ਕਰਨੀ ਪੈਂਦੀ ਹੈ ਕਿਉਂਕਿ ਮਾਨਸਿਕ ਤੌਰ ਤੇ ਥੱਲੇ ਵਾਲਾ ਹਿੱਸਾ ਲੱਤਾਂ ਨੂੰ ਉਹ ਬੜੀ ਦੇਰ ਤੋਂ ਅਣਗੌਲਿਆ ਹੀ ਰਖਦਾ ਰਿਹਾ ਹੈ ਉਸ ਦੇ ਮਨ ਵਿਚੋਂ ਲੱਤਾਂ ਨਿਕਲ ਹੀ ਚੁੱਕੀਆਂ ਹਨ ਉਹ ਤਾਂ ਸਾਰਾ ਜ਼ੋਰ ਉਨ੍ਹਾਂ ਤੋਂ ਬਿਨਾਂ ਕੰਮ ਕਰਨ ਤੇ ਲਗਾਂਦਾ ਰਿਹਾ ਹੈ।

ਇਹ ਹੀ ਸਮੱਸਿਆ ਹੈ ਜਦੋਂ ਅਸੀਂ ਸੁਆਸਾਂ ਬਾਰੇ ਜਾਣੂੰ ਹੁੰਦੇ ਹਾਂ, ਸਾਨੂੰ ਆਪਣੀ ਚੇਤਨਾ ਵਿਚ ਉਹ ਸਭ ਕੁਝ ਲਿਆਉਣਾ ਪੈਂਦਾ ਹੈ ਜਿਸ ਬਾਰੇ ਅਸੀਂ ਕਦੀ ਵਿਚਾਰਿਆ ਹੀ ਨਹੀਂ, ਅਸੀਂ ਤਾਂ ਇਸ ਤਰ੍ਹਾਂ ਕਰਦੇ ਰਹੇ ਹਾਂ ਜਿਵੇਂ ਕਿ ਇਹ ਕਦੀ ਸੀ ਹੀ ਨਹੀਂ। ਹੌਲੀ ਹੌਲੀ ਸਾਨੂੰ ਸੁਆਸਾਂ ਨੂੰ ਚੇਤਨਤਾ ਵਿਚ ਵਸਾਉਣਾ ਪੈਂਦਾ ਹੈ ਜਿੰਨਾ ਵਧੇਰੇ ਅਸੀਂ ਇਨ੍ਹਾਂ ਨੂੰ ਚੇਤਨਤਾ ਵਿਚ ਲਿਆਵਾਂਗੇ ਉਨਾਂ ਹੀ ਵਧੇਰੇ ਉਹ ਸਾਡਾ ਹਿੱਸਾ ਬਣ ਜਾਣਗੇ।

ਉਸ ਵਕਤ ਅਸੀਂ ਪ੍ਰਾਣਾਯਾਮ ਬਾਰੇ ਸਿੱਖਣ ਅਤੇ ਸਮਝਣ ਲਗ ਪੈਂਦੇ ਹਾਂ ਜਦੋਂ ਇਹ ਦੱਸਿਆ ਜਾਂਦਾ ਹੈ ਕਿ ਕਦੋਂ ਤੁਸੀਂ ਸੱਜੀ ਨਾਸਿਕਾ ਤੋਂ ਸੁਆਸ ਲਵੋ ਤੇ ਕਦੋਂ ਖੱਬੀ ਨਾਸਕਾ ਤੋਂ। ਹਰ ਸਮੇਂ ਚੇਤਨ ਰਹਿਣ ਨਾਲ ਤੇ ਅਨੁਭਵ ਕਰਨ ਨਾਲ ਸਾਨੂੰ ਇਹ ਪਤਾ ਲਗ ਜਾਂਦਾ ਹੈ ਕਿ ਜਦੋਂ ਅਸੀਂ ਸੱਜੀ ਨਾਸਿਕਾ ਤੋਂ ਸ੍ਵਾਸ ਲੈਂਦੇ ਹਾਂ ਤਾਂ ਕੀ ਪ੍ਰਭਾਵ ਪੈਂਦਾ ਹੈ, ਜਦੋਂ ਖੱਬੀ ਨਾਸਿਕਾ ਤੋਂ ਸ੍ਵਾਸ ਲੈਂਦੇ ਹਾਂ ਤਾਂ ਕੀ ਪ੍ਰਭਾਵ ਪੈਂਦਾ ਹੈ? ਜਦੋਂ ਸੁਆਸ ਇਕ ਨਾਸਿਕਾ ਤੋਂ ਆਉਂਦਾ ਹੈ ਤਾਂ ਮਨ ਅਤੇ ਸਰੀਰ ਵਿਚ ਇਕੋ ਹੀ ਭਾਵਨਾ ਹੁੰਦੀ ਹੈ। ਜਦੋਂ ਸ੍ਵਾਸ ਇਕ ਨਾਸਿਕਾ ਤੋਂ ਦੂਸਰੀ, ਦੂਸਰੀ ਤੋਂ ਪਹਿਲੀ ਵਿਚ ਬਦਲਦਾ ਰਹਿੰਦਾ ਹੈ ਤਾਂ ਭਾਵਨਾ ਵਿਚ ਵੀ ਅਦਲਾ ਬਦਲੀ ਹੁੰਦੀ ਰਹਿੰਦੀ ਹੈ। ਜੇ ਅੱਜ ਦੁਪਹਿਰ ਦਾ ਪ੍ਰਸ਼ਾਦਾ ਛਕਦੇ ਸਮੇਂ ਤੁਹਾਡੀ ਖੱਬੀ ਨਾਸਿਕਾ ਖੁਲ੍ਹੀ ਸੀ ਤਾਂ ਤੁਸੀਂ ਮਹਿਸੂਸ ਕਰਦੇ ਹੋ ਕਿ ਪ੍ਰਸ਼ਾਦਾ ਚੰਗੀ ਤਰ੍ਹਾਂ ਹਜ਼ਮ ਨਹੀਂ ਹੋਇਆ, ਜੇ ਤੁਸੀਂ ਸੁਆਸਾਂ ਪ੍ਰਤੀ ਸਦਾ ਸਤਰਕ ਰਹੋਗੇ ਤਾਂ ਤੁਹਾਨੂੰ ਇਹੋ ਜਿਹੇ ਅਨੁਭਵ ਹੋਣਗੇ ਹੀ। ਅੱਜ ਮੇਰਾ ਪੇਟ ਠੀਕ ਲਗ ਰਿਹਾ ਹੈ, ਮੈਨੂੰ ਪਤਾ ਹੈ ਕਿਉਂ? ਜੇ ਨਹੀਂ ਠੀਕ ਲਗ ਰਿਹਾ ਤਾਂ ਕਿਉਂ? ਛੇਤੀ ਹੀ ਤੁਸੀਂ ਇਹ ਜਾਣ ਜਾਂਦੇ ਹੋ। ਸ਼ਾਸ਼ਤਰਾਂ ਵਿਚ ਇਹ ਲਿਖਿਆ ਹੋਇਆ ਹੈ ਕਿ ਤੁਹਾਨੂੰ ਉਦੋਂ ਹੀ ਪ੍ਰਸ਼ਾਦਾ ਛਕਣਾ ਚਾਹੀਦਾ ਹੈ ਜਦੋਂ ਤੁਹਾਡੀ ਸੱਜੀ ਨਾਸਿਕਾ ਖੁਲ੍ਹੀ ਹੋਵੇ। ਜੇ ਸਾਡੇ ਸੰਵੇਗ, ਸਾਡੀਆਂ ਭਾਵਨਾਵਾਂ, ਸਾਡੇ ਸੁਆਸਾਂ ਨਾਲ ਐਨੀਆਂ ਡੂੰਘੀਆਂ ਜੁੜੀਆਂ ਹੋਈਆਂ ਹਨ ਤਾਂ ਇਹ ਜ਼ਰੂਰੀ ਹੈ ਕਿ ਸੁਆਸਾਂ ਦੀ ਗਤੀ ਬਦਲਣ ਨਾਲ ਭਾਵਨਾਵਾਂ ਤੇ ਸੰਵੇਗਾਂ ਵਿਚ ਬਦਲਾਵ ਆਉਂਦਾ ਹੀ ਹੈ, ਅਵੱਸ਼ ਆਏਗਾ। ਇਹ ਕੋਈ ਉਪਕਲਪਨਾ ਨਹੀਂ ਹੈ। ਇਹ ਅਸੀਂ ਦੇਖ ਸਕਦੇ ਹਾਂ, ਕੋਸ਼ਿਸ਼ ਕਰ ਸਕਦੇ ਹਾਂ। ਅਸੀਂ ਪ੍ਰਯੋਗ ਕਰਕੇ ਦੇਖ ਸਕਦੇ ਹਾਂ, ਇਸ ਤਰ੍ਹਾਂ ਕਰਨ ਨਾਲ ਸੁਆਸਾਂ ਦਾ ਵਿਗਿਆਨ ਕੇਵਲ ਇਕ ਸਿਧਾਂਤ ਹੀ ਨਹੀਂ ਰਹਿ ਜਾਂਦਾ, ਇਹ ਕੇਵਲ ਕਿਤਾਬੀ ਰੂਪ ਵਿਚ ਹੀ ਨਹੀਂ ਰਹਿ ਜਾਂਦਾ, ਇਹ ਪੂਰਨ ਚੇਤਨਤਾ ਦਾ ਅਨੁਭਵ ਬਣ ਜਾਂਦਾ ਹੈ, ਚੇਤਨਤਾ ਦਾ ਇਕ ਹੋਰ ਵਿਸ਼ਾ ਇਕ ਹੋਰ ਹੋਂਦ ਬਣ ਜਾਂਦਾ ਹੈ।

ਪਰ ਇਹ ਦਸ ਦੇਣਾ ਜ਼ਰੂਰੀ ਹੈ ਕਿ ਇਹ ਸੁਆਸਾਂ ਦੀ ਚੇਤਨਾ ਇਕ ਯਥਾਰਥ ਦੇ ਰੂਪ ਵਿਚ ਇਕ ਹੋਂਦ ਦੇ ਰੂਪ ਵਿਚ ਬਹੁਤ ਸਮੇਂ ਬਾਅਦ ਆਉਂਦੀ ਹੈ। ਇਸ ਨੂੰ ਪ੍ਰਗਟ ਹੋਣ ਵਾਸਤੇ ਬਹੁਤ ਸਮਾਂ ਲਗ ਜਾਂਦਾ ਹੈ, ਇਸ ਨੂੰ ਆਧਾਰ ਬਣਾਉਣ ਲਈ ਪਹਿਲਾਂ ਸੁਆਸਾਂ ਨੂੰ ਸਮਝਣਾ ਪੈਂਦਾ ਹੈ, ਸੁਆਸਾਂ ਪ੍ਰਤੀ ਸੁਚੇਤ ਹੋਣਾ ਪੈਂਦਾ ਹੈ, ਸਤ੍ਰਕ ਰਹਿਣਾ ਪੈਂਦਾ ਹੈ, ਸੁਆਸਾਂ ਦੀ ਵਿਆਮ, ਪ੍ਰਾਣਾਯਾਮ ਕਰਨਾ ਪੈਂਦਾ ਹੈ, ਫਲਸਰੂਪ ਤੁਸੀਂ ਸੰਪੂਰਨ ਰੂਪ ਵਿਚ ਸੁਚੇਤ ਹੋ ਜਾਂਦੇ ਹੋ। ਉਹ ਕੁਝ ਪਤਾ ਲਗਦਾ ਹੈ ਕਿ ਤੁਹਾਨੂੰ ਹੀ ਨਹੀਂ ਪਤਾ ਹੁੰਦਾ ਕਿ ਤੁਸੀਂ ਕੀ ਸੀ। ਇਕ ਨਵੀਂ ਹੋਂਦ ਤੁਹਾਡੇ ਸਾਮ੍ਹਣੇ ਆਉਂਦੀ ਹੈ ਜਿਸ ਪ੍ਰਤੀ ਤੁਸੀਂ ਬਿਲਕੁਲ ਵੀ ਜਾਣੂੰ ਨਹੀਂ ਸੀ, ਸੁਚੇਤ ਨਹੀਂ ਸੀ ਇਹ ਬਿਲਕੁਲ ਨਵਾਂ ਪਾਸਾ, ਨਵਾਂ ਪੱਧਰ ਤੁਹਾਡੇ ਸਾਮ੍ਹਣੇ ਖੁਲ੍ਹ ਜਾਂਦਾ ਹੈ ਜਿਹੜਾ ਪਹਿਲਾਂ ਤੁਹਾਡੇ ਲਈ ਬੰਦ ਪਿਆ ਸੀ।

## ਸੁਆਸ ਕਿਰਿਆ ਅਤੇ ਛਾਤੀ

ਨਿਤ ਦੇ ਜੀਵਨ ਵਿਚ ਬਹੁਤ ਸਾਰੇ ਸਰੀਰਕ ਕਾਰਜਾਂ ਤੇ ਵਿਗਿਆਨਕਾਂ ਦੀ ਨਿਗ੍ਹਾ ਨਹੀਂ ਪਈ, ਸੁਆਸ ਵੀ ਉਨ੍ਹਾਂ ਵਿਚੋਂ ਇਕ ਐਸਾ ਹੀ ਵਿਸ਼ਾ ਹੈ। ਦਿਲ ਦੇ ਬਾਰੇ ਤਕਰੀਬਨ ਸਾਰੇ ਹੀ ਜੇ ਚੰਗੀ ਤਰ੍ਹਾਂ ਨਹੀਂ ਤਾਂ ਕੁਝ ਨਾ ਕੁਝ ਤਾਂ ਜ਼ਰੂਰ ਜਾਣਦੇ ਹਨ ਕਿਉਂਕਿ ਦਿਲ ਦੀ ਗਤੀ ਬੰਦ ਹੋਣ ਨਾਲ ਹੀ ਬਹੁਤ ਸਾਰੀਆਂ ਅਚਨਾਕ ਮੌਤਾਂ ਹੁੰਦੀਆਂ ਹਨ। ਇਸੇ ਤਰ੍ਹਾਂ ਹੀ ਅਜਕਲ੍ਹ ਪਾਚਨ ਸ਼ਕਤੀ ਦੇ ਅੰਗਾਂ ਬਾਰੇ ਵੀ ਬਹੁਤ ਚਿੰਤਾ ਦਰਸਾਈ ਜਾ ਰਹੀ ਹੈ। ਇਨ੍ਹਾਂ ਦੇ ਕੰਮ ਕਰਨ ਤੇ ਵੀ ਧਿਆਨ ਦਿਤਾ ਜਾ ਰਿਹਾ ਹੈ। ਇਸ ਤੋਂ ਉਲਟ ਸੁਆਸਾਂ ਦੇ ਅੰਗਾਂ ਨੂੰ ਤਾਂ ਬਿਲਕੁਲ ਹੀ ਨਹੀਂ ਦੇਖਿਆ ਜਾ ਰਿਹਾ, ਸਿਵਾਏ ਉਨ੍ਹਾਂ ਬਿਮਾਰੀਆਂ ਦੇ ਜਿਨ੍ਹਾਂ ਦਾ ਸਬੰਧ ਤਮਾਕੂ ਪੀਣ ਨਾਲ ਹੈ। ਇਹ ਵਿਚਾਰਦੇ ਹੋਏ ਕਿ ਸੁਆਸਾਂ ਦੀ ਗਤੀ ਨੂੰ ਬਹੁਤ ਹੱਦ ਤਕ ਮੋੜਿਆ ਜਾ ਸਕਦਾ ਹੈ ਜਦ ਕਿ ਬਾਕੀ ਦੇ ਅੰਗਾਂ ਨਾਲ ਅਸੀਂ ਬਹੁਤ ਕੁਝ ਨਹੀਂ ਕਰ ਸਕਦੇ, ਤਾਂ ਵੀ ਉਨ੍ਹਾਂ ਤੇ ਬਹੁਤ ਖੋਜ ਕੀਤੀ ਗਈ ਹੈ।

ਸੁਆਸਾਂ ਦੀ ਗਤੀ ਨੂੰ ਅਣਜਾਣਪੁਣੇ ਨਾਲ ਨਹੀਂ ਢਕਣਾ ਚਾਹੀਦਾ, ਤੁਸੀਂ ਬਹੁਤ ਸਾਰਾ ਪ੍ਰੈਕਟੀਕਲ ਗਿਆਨ ਲੈ ਸਕਦੇ ਹੋ, ਸਮਝ ਸਕਦੇ ਹੋ ਜੇ ਤੁਸੀਂ ਸੁਆਸਾਂ ਦੇ ਬਾਰੇ ਕੁਝ ਮੁਢਲੇ ਗੁਣ ਜਾਣ ਲਵੋ, ਇਹ ਜਾਣ ਲਵੋ ਕਿ ਸੁਆਸ ਕਿਸ ਤਰ੍ਹਾਂ ਕੰਮ ਕਰਦੇ ਹਨ, ਸਰੀਰ ਤੇ ਮਨ ਤੇ ਉਨ੍ਹਾਂ ਦਾ ਕੀ ਪ੍ਰਭਾਵ ਪੈਂਦਾ ਹੈ। ਤੁਸੀਂ ਕਈ ਗੁਝੇ ਪੱਧਰਾਂ ਨੂੰ ਜਾਣ ਸਕਦੇ ਹੋ ਕਿ ਕਿਵੇਂ ਮਾਸ ਪੇਸ਼ੀਆਂ, ਹਵਾ ਅੰਦਰ ਲੈ ਕੇ ਜਾਂਦੀਆਂ ਹਨ ਤੇ ਬਾਹਰ ਲੈ ਕੇ ਆਉਂਦੀਆਂ ਹਨ ਤੇ ਕਿਵੇਂ ਇਸ ਤਰ੍ਹਾਂ ਸੁਆਸਾਂ ਦਾ ਕਾਰਜ ਚਲਦਾ ਹੈ। ਸੁਆਸਾਂ ਦਾ ਪ੍ਰਭਾਵ ਹਿਰਦੇ ਤੇ ਪੈਂਦਾ ਹੈ ਫੇਫੜਿਆਂ ਤੇ ਪੈਂਦਾ ਹੈ ਅਤੇ ਸੂਖਮ ਸਰੀਰਕ ਆਣਵਿਕਾ ਤੇ ਸਰੀਰ ਦੀ ਸਕਤੀ ਵਿਤਰਣ ਤੇ ਪੈਂਦਾ ਹੈ।

## ਸੈਲੂਲਰ ਸੁਆਸ ਗਤੀ (Cellular Respiration)

ਸਾਰੇ ਹੀ ਸਥੂਲ ਆਕਾਰ ਭਾਵੇਂ ਉਹ ਫੁਲ ਬੂਟੇ ਹੋਣ, ਚਾਹੇ

'ਆਤਮ ਮਾਰਗ', ਅਗਸਤ, 1999

ਪਸ਼ੂ ਸਾਰਿਆਂ ਦੇ ਸਰੀਰ ਬਹੁਗਿਣਤੀ ਦੇ ਛੋਟੇ ਛੋਟੇ ਸੈਲਾਂ ਦੇ ਬਣੇ ਹੋਏ ਹਨ, ਵਾਸਤਵ ਵਿਚ ਇਹ ਸੈਲ, ਇਨ੍ਹਾਂ ਦੀ ਤਰਤੀਬ ਹੀ ਸਰੀਰ ਦੀ ਬਣਤਰ ਦਾ ਆਧਾਰ ਹੈ। ਇਹ ਸੈਲ ਹੀ ਸ਼ਕਤੀ ਦਾ ਸਰੋਤ ਹਨ, ਸਰੀਰ ਇਨ੍ਹਾਂ ਉਤੇ ਹੀ ਨਿਰਭਰ ਹੈ।

ਅਸੀਂ ਆਮ ਤੌਰ ਤੇ ਸੋਚਦੇ ਹਾਂ ਕਿ ਜੋ ਕੁਝ ਵੀ ਅਸੀਂ ਖਾਂਦੇ ਪੀਂਦੇ ਹਾਂ ਉਹ ਹੀ ਸਰੀਰ ਨੂੰ ਸ਼ਕਤੀ ਦਿੰਦਾ ਹੈ ਭਾਵੇਂ ਉਹ ਕਾਰਬੋਹਾਈਡਰੇਟਸ (carbohydrates) ਹੋਣ, ਪਰੋਟੀਨ (protien) ਹੋਵੇ, ਥੰਦਿਆਈ (fat) ਹੋਵੇ। ਇਹ ਸਾਰੇ ਹੀ ਪੋਸ਼ਟਿਕ ਆਹਾਰ ਸਰੀਰ ਲਈ ਬੇਅਰਥ ਹਨ ਜਦੋਂ ਤਕ ਇਨ੍ਹਾਂ ਦੀ ਸ਼ਕਤੀ ਉਸ ਰੂਪ ਵਿਚ ਨਾ ਬਦਲੀ ਜਾਵੇ ਜਿਹੜੀ ਸੈਲ ਵਰਤ ਸਕਣ। ਦੂਸਰੇ ਸ਼ਬਦਾਂ ਵਿਚ ਇਹ ਕਿਹਾ ਜਾਂਦਾ ਹੈ ਕਿ ਅਸੀਂ ਸਰੀਰ ਵਿਚ ਕਾਰਬੋਹਾਈਡਰੇਟ ਫੂਕਦੇ ਹਾਂ ਪਰ ਇਸ ਤੋਂ ਕੀ ਭਾਵ ਹੈ? ਜੇ ਕਾਰਬੋਹਾਈਡਰੇਟ ਸੈਲਾਂ ਵਿਚ ਸਰੀਰ ਦੇ ਛੋਟੇ ਛੋਟੇ ਟਿਸ਼ੂਆਂ ਵਿਚ ਫੂਕਿਆ ਜਾ ਰਿਹਾ ਹੈ ਫੇਰ ਇਸ ਨਾਲ ਸਾਨੂੰ ਕਿਤੇ ਦਰਦ ਕਿਉਂ ਨਹੀਂ ਹੁੰਦਾ? ਮੇਰੇ ਸਰੀਰ ਦੀ ਚਰਬੀ ਸੁਰੜ ਸੁਰੜ ਕਰਕੇ ਭੁੰਨੀ ਜਾ ਰਹੀ ਹੈ, ਫੇਰ ਉਸ ਦਾ ਧੂਆਂ ਕਿਥੇ ਹੈ? ਉਸ ਦੀ ਸੁਆਹ ਕਿਥੇ ਹੈ ਭਾਵ ਜੇ ਮੈਂ ਹਨ੍ਹੇਰੇ ਕਮਰੇ ਵਿਚ ਸਰੀਰਕ ਵਰਜਿਸ਼ ਕਰਾਂ ਤਾਂ ਤੇ ਮੇਰੇ ਸਰੀਰ ਵਿਚੋਂ ਅੰਗਿਆਰੀਆਂ ਨਿਕਲਣੀਆਂ ਚਾਹੀਦੀਆਂ ਹਨ ਕਿਉਂਕਿ ਕਾਰਬੋਹਾਈਡਰੇਟ ਜੁ ਫੂਕੇ ਜਾ ਰਹੇ ਹਨ। ਕਿਹਾ ਜਾਂਦਾ ਹੈ ਸਰੀਰ ਵਿਚ ੮੮% ਪਾਣੀ ਹੈ ਫੇਰ ਮੈਂ ਪਾਣੀ ਵਿਚ ਕਾਰਬੋਹਾਈਡਰੇਟ ਕਿਵੇਂ ਫੂਕ ਸਕਦਾ ਹਾਂ, ਜੇ ਮੈਂ ਗਿੱਲੀ ਲੱਕੜੀ ਚੁਲ੍ਹੇ ਵਿਚ ਨਹੀਂ ਜਲਾ ਸਕਦਾ ਤਾਂ ਮੈਂ ਇਹ ਕਿਸ ਤਰ੍ਹਾਂ ਕਰ ਸਕਦਾ ਹਾਂ।

ਅੱਗ ਦੀ ਸ਼ਕਤੀ ਸੇਕ ਤੇ ਰੋਸ਼ਨੀ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ, ਨਤੀਜਾ ਇਹ ਹੁੰਦਾ ਹੈ ਕਿ ਸਰੀਰ ਵਿਚ ਕਾਰਬਨ ਫੂਕਿਆ ਜਾਂਦਾ ਹੈ। ਅੰਤ ਵਿਚ ਇਹ ਕਾਰਬਨਡਾਇਆਕਸਾਈਡ, ਪਾਣੀ ਸੁਆਹ ਤੇ ਸ਼ਕਤੀ ਇਕੱਠੇ ਫੂਕੇ ਜਾ ਰਹੇ ਹਨ ਜਿਹੜੀ ਸ਼ਕਤੀ ਕਿਸੇ ਚੀਜ਼ ਨੂੰ ਫੂਕਣ ਨਾਲ ਪੈਦਾ ਹੁੰਦੀ ਹੈ ਉਹ ਰੋਸ਼ਨੀ ਤੇ ਸੇਕ ਦੇ ਰੂਪ ਵਿਚ ਹੈ।

ਅੱਗ ਨਾਲ ਪੈਦਾ ਕੀਤੀ ਸ਼ਕਤੀ ਨਾਲ ਤੁਸੀਂ ਮਸ਼ੀਨਾਂ ਚਲਾ ਸਕਦੇ ਹੋ, ਭਾਫ ਪੈਦਾ ਕਰਕੇ ਭਾਫ ਨਾਲ ਇੰਜਨ ਚਲਾ ਸਕਦੇ ਹੋ ਪਰ ਸ੍ਵੈਚਾਲਕ ਇੰਜਨ ਲਈ ਤਾਂ ਵਧੇਰੇ ਛੇਤੀ ਜਲਣ ਵਾਲੀ ਗੈਸ ਦੀ ਲੋੜ ਹੈ, ਇਥੇ ਹੁੰਦਾ ਇਹ ਹੈ ਕਿ ਜਿਸ ਖਾਨੇ ਵਿਚ, ਕਮਰੇ ਵਿਚ ਜਾ ਸਿਲਿੰਡਰ ਵਿਚ ਗੈਸ ਹੈ, ਉਹ ਜਦੋਂ ਉਤੇਜਿਤ ਹੁੰਦਾ ਹੈ ਤਾਂ ਕਮਰੇ ਦੀ ਦੀਵਾਰ ਨੂੰ ਧੱਕਾ ਲਗਦਾ ਹੈ ਉਸ ਤੋਂ ਅੱਗੇ ਜੋ ਵੀ ਡੱਬਾ ਹੈ, ਫੇਰ ਹੋਰ ਡੱਬੇ ਹਨ ਤੇ ਫੇਰ ਗੱਡੀ ਦੇ ਪਹੀਏ ਦੇ ਗਜ ਨੂੰ ਤੇ ਅੰਤ ਵਿਚ ਪਹੀਏ ਨੂੰ ਧੱਕਾ ਲਗਣ ਨਾਲ ਗੱਡੀ ਕਾਰ ਚਲਦੀ ਹੈ।

ਫੇਰ ਸਾਡੇ ਸਰੀਰ ਵਿਚ ਸ਼ਕਤੀ ਕਿਵੇਂ ਬਣਦੀ ਹੈ? ਸੈਲਾਂ ਵਿਚ ਸ਼ਕਤੀ ਹੈ ਪਰ ਉਹ ਧਮਾਕੇ ਨਾਲ ਨਹੀਂ ਚਲਦੀ, ਸਾਰੇ ਹੀ ਜੀਵ ਆਪਣੀ ਸ਼ਕਤੀ ਹੌਲੀ ਹੌਲੀ ਜਲਣ ਵਾਲੀ ਭੱਠੀ ਤੋਂ ਹੀ ਪ੍ਰਾਪਤ ਕਰਦੇ ਹਨ। ਇਹ ਭੱਠੀ ਹੌਲੀ ਹੌਲੀ ਬਾਲਣ ਜਲਾ ਕੇ ਸ਼ਕਤੀ ਪੈਦਾ ਕਰਕੇ ਛੱਡਦੀ ਰਹਿੰਦੀ ਹੈ ਤੇ ਆਕਸੀਜਨ ਨਾਲ ਮਿਲਦੀ ਰਹਿੰਦੀ ਹੈ। ਛੇਤੀ ਜਲਣ ਲਈ ਆਕਸੀਜਨ ਬਾਲਣ ਨਾਲ ਮਿਲ ਕੇ ਅੱਗ ਬਣ ਜਾਂਦੀ ਹੈ। ਅੱਗ ਦੇ ਜਲਣ ਨਾਲ ਕਾਰਬਨਡਾਈਆਕਸਾਈਡ, ਪਾਣੀ, ਸੇਕ, ਚਾਨਣ ਪੈਦਾ ਹੁੰਦੇ ਹਨ ਬਹੁਤ ਵਾਰੀ ਇਸ ਦੀ ਪ੍ਰਤੀਕ੍ਰਿਆ ਵਚਿਤਰ ਵੀ ਹੁੰਦੀ ਹੈ ਜਿਵੇਂ ਜਦੋਂ ਪਟਾਕੇ ਚਲਾਏ ਜਾਂਦੇ ਹਨ, ਜਦੋਂ ਬਾਲਣ ਹੌਲੀ ਹੌਲੀ ਪਾ ਕੇ ਵਰਤਿਆ ਜਾਵੇ ਫੇਰ ਸ਼ਕਤੀ ਵੀ ਹੌਲੀ ਹੌਲੀ ਹੀ ਪੈਦਾ ਹੁੰਦੀ ਹੈ ਪਰ ਅੱਗ ਦੀ ਲਾਟ ਵੀ ਸਥਿਰ ਰਹਿੰਦੀ ਹੈ, ਪਰ ਜੇ ਬਹੁਤ ਹੀ ਹੌਲੀ ਕਰ ਦਿਓ ਤਾਂ ਹੋ ਸਕਦਾ ਹੈ ਲਾਟ ਦਿਸੇ ਵੀ ਨਾ, ਇਸੇ ਤਰ੍ਹਾਂ ਹੀ ਜੀਵ ਜੰਤੂ ਆਪਣੀ ਸ਼ਕਤੀ ਹੌਲੀ ਹੌਲੀ ਪਰ ਸਥਿਰਤਾ ਨਾਲ ਸਰੀਰ ਵਿਚ ਵਰਤ ਰਹੇ ਹਨ।

ਜਿਹੜੀ ਸ਼ਕਤੀ ਅਸੀਂ ਵਰਤਦੇ ਹਾਂ ਉਹ ਸਾਨੂੰ ਕਾਰਬੋਹਾਈਡਰੇਟ (carbohydrates) ਤੋਂ, ਥੰਦਿਆਈ (fat) ਤੋਂ ਮਿਲਦੀ ਹੈ ਅਤੇ ਅਸੀਂ ਇਹ ਸ਼ਕਤੀ ਆਕਸੀਜਨ ਨਾਲ ਮਿਲਾ ਕੇ ਬਹੁਤ ਹੀ ਖਾਸ ਤਰੀਕੇ ਨਾਲ ਤੇ ਸਾਵਧਾਨੀ ਨਾਲ ਵਰਤਦੇ ਹਾਂ ਇਸ ਨੂੰ ਸੁਰਖਸ਼ਤ ਤੇ ਸਾਂਭ ਕੇ ਰਖਦੇ ਹਾਂ। ਇਹੋ ਹੀ ਕਾਰਣ ਹੈ ਕਿ ਪ੍ਰਤਿਕਰਮ ਛੋਟੇ ਤੋਂ ਛੋਟੇ ਸੈਲ ਵਿਚ ਵੀ ਹੁੰਦਾ ਹੈ, ਉਸ ਨੂੰ ਮਾਈਟੋਕੋਨਡਰੀਆਜ਼ (mitochondrias) ਕਿਹਾ ਜਾਂਦਾ ਹੈ। ਇਨ੍ਹਾਂ ਦੇ ਅੰਦਰ ਖਾਸ ਕਿਸਮ ਦੇ ਅਣੂ ਹੁੰਦੇ ਹਨ ਜਾਂ ਪਾਚਕ ਰਸ ਹੁੰਦੇ ਹਨ ਜਿਸ ਨੂੰ ਸਾਈਟੋਕਰੋਮ ਆਕਸੀਡੇਸ (cytochrome oxidase) ਤਰੀਕਾ ਕਿਹਾ ਜਾਂਦਾ ਹੈ, ਇਹ ਸਾਡੀ ਖੁਰਾਕ ਵਿਚੋਂ ਆਕਸੀਜਨ ਕੱਢ ਕੇ ਸ਼ਕਤੀ ਵਿਚ ਬਦਲਦਾ ਹੈ ਤੇ ਪਾਚਕ ਰਸ ਵਿਚ ਜਮ੍ਹਾਂ ਕਰਦਾ ਹੈ ਜਿਸ ਨੂੰ ਐਡੀਨੋਸੋਨ ਟਰਾਈਫੌਸਫੇਟ (adenosone triph-osphate) ਕਹਿੰਦੇ ਹਨ ਛੋਟਾ ਕਰਕੇ ATP ਇਹ ATP ਸਾਰੇ ਜੀਵ ਜੰਤੂਆਂ ਵਿਚ ਦੇਖਿਆ ਗਿਆ ਹੈ, ਇਸੇ ਕਰਕੇ ਇਸ ਨੂੰ ਸ਼ਕਤੀ ਦਾ ਮੂਲ ਰੂਪ ਕਿਹਾ ਜਾ ਸਕਦਾ ਹੈ, ਉਹ ਰੂਪ ਜਿਹੜਾ ਸੈਲਾਂ ਵਿਚ ਦੇਖਿਆ ਜਾਂਦਾ ਹੈ। ਇਹ ਸੈਲ ਨੂੰ ਸ਼ਕਤੀ ਦਿੰਦਾ ਹੈ ਸੈਲ ਅੱਗੋਂ ਰਸਾਇਣ ਪ੍ਰਤਿਕਰਮ ਦੀ ਵਿਧੀ, ਸੈਲ ਵਿਚ ਸਥਿਰ ਬਣਾਈ ਰਖਦਾ ਹੈ।

ਸੁਆਸ ਕ੍ਰਿਆ ਸੈਲ ਵਿਚ ਤਾਂ ਪੈਦਾ ਹੁੰਦੀ ਹੈ ਜਦੋਂ ਸਾਡੀ ਖਾਧੀ ਹੋਈ ਖੁਰਾਕ ਆਕਸੀਜਨ ਨਾਲ ਮਿਲ ਕੇ ਸੈਲ ਵਿਚ ਸ਼ਕਤੀ ਪੈਦਾ ਕਰਦੀ ਹੈ। ਨੱਕ, ਸਾਹ ਲੈਣ ਦੀ ਨਾਲੀ, ਫੇਫੜੇ, ਖੂਨ ਦਾ ਦੌਰਾ ਕਰਨ ਦਾ ਸੁਭਾਅ ਤਰੀਕਾ ਤੇ ਪੱਠੇ ਸਾਰੇ ਹੀ $O_2$ ਬਣਦੇ ਹਨ ਆਸ ਪਾਸ ਤੋਂ ਹਵਾ ਲੈਂਦੇ ਹਨ ਤੇ ਸੈਲ ਨੂੰ ਸ਼ਕਤੀ ਪਹੁੰਚਾਉਂਦੇ ਹਨ, ਸਰੀਰ ਦੇ ਹਰ ਸੈਲ ਨੂੰ ਸ਼ਕਤੀ ਮਿਲਦੀ ਹੈ। ਸਰੀਰ ਦਾ ਹਰੇਕ ਅੰਗ ਆਪਣਾ ਪੂਰਾ ਯੋਗਦਾਨ ਦਿੰਦਾ ਹੈ ਤਾਂ ਜੋ ਆਕਸੀਜਨ ਹਰੇਕ ਅੰਗ ਤਕ ਪੂਰੀ ਤਰ੍ਹਾਂ ਪਹੁੰਚ ਸਕੇ। ਜੇ ਕਿਸੇ ਵੀ ਵਿਭਾਗ ਵਿਚ ਕੋਈ ਵੀ ਅਦਲ ਬਦਲ ਕੀਤੀ ਜਾਵੇ ਉਸ ਨਾਲ ਪੂਰੀ ਸ਼ਕਤੀ ਪੈਦਾ ਕਰਨ ਦਾ ਢੰਗ ਬਦਲ ਜਾਵੇਗਾ। ਇਸ ਤਰ੍ਹਾਂ ਹੋਣ ਨਾਲ ਸਾਰੇ ਸਰੀਰ ਤੇ ਇਸ ਦਾ ਪ੍ਰਭਾਵ ਪੈ ਸਕਦਾ ਹੈ।

## ਫੇਫੜੇ ਅਤੇ ਖ਼ੂਨ ਦਾ ਦੌਰਾ

ਸੁਆਸ ਲੈਣ ਲਈ ਆਕਸੀਜਨ ਨੂੰ ਸੈਲ ਤਕ ਪਹੁੰਚਣ ਲਈ ਬਹੁਤ ਲੰਮਾ ਪੈਂਡਾ ਕੱਟਣਾ ਪੈਂਦਾ ਹੈ ਇਹ ਇਕ ਬੜਾ ਰੌਚਕ ਸਫਰ ਹੈ, ਬਾਹਰ ਬ੍ਰਹਿਮੰਡ ਤੋਂ ਸ਼ੁਰੂ ਹੋ ਕੇ ਫੇਫੜਿਆਂ ਤੋਂ ਹੁੰਦਾ ਹੋਇਆ ਖੂਨ ਦੇ ਦੌਰੇ ਦੇ ਨਾਲ ਜਾਂਦਾ ਹੋਇਆ ਇਹ ਅੰਤ ਵਿਚ ਸੈਲ ਤਕ ਪਹੁੰਚਦਾ ਹੈ।

ਜਿਵੇਂ ਹੀ ਹਵਾ ਨੱਕ ਰਾਹੀਂ ਅੰਦਰ ਜਾਂਦੀ ਹੈ ਤੇ ਫੇਰ

ਛਾਤੀ ਵਿਚ ਜਾਂਦੀ ਹੈ, ਉਹ ਸ੍ਵਾਸ ਦੀ ਨਾਲੀ ਰਾਹੀਂ ਫੇਫੜਿਆਂ ਵਿਚ ਜਾਂਦੀ ਹੈ। ਇਹ ਸਾਹ ਦੀ ਨਾਲੀ ਘੰਡੀ ਦੇ ਹੇਠਾਂ ਤੋਂ ਸ਼ੁਰੂ ਹੁੰਦੀ ਹੈ ਬਸ ਥੋੜ੍ਹੀ ਜਿਹੀ ਹੇਠਾਂ ਜਾਣ ਤੋਂ ਬਾਅਦ ਇਹ ਦੋ ਹਿੱਸਿਆਂ ਵਿਚ ਵੰਡੀ ਜਾਂਦੀ ਹੈ, ਇਕ ਇਕ ਵਿਚ ਅਤੇ ਦੂਜੀ ਦੂਜੇ ਫੇਫੜੇ ਵਿਚ ਚਲੀ ਜਾਂਦੀ ਹੈ, ਹਵਾ ਦੇ ਇਨ੍ਹਾਂ ਰਸਤਿਆਂ ਨੂੰ ਬਰੌਕੀ (broanchi) ਕਿਹਾ ਜਾਂਦਾ ਹੈ ਤੇ ਇਹ ਦਰਖਤ ਦੀਆਂ ਟਾਹਣੀਆਂ ਦੀ ਤਰ੍ਹਾਂ ਪਤਲੀਆਂ ਤੇ ਛੋਟੀਆਂ ਹੁੰਦੀਆਂ ਅਗੇ ਫੇਫੜਿਆਂ ਵਿਚ ਥੱਲੇ ਤਕ ਚਲੀਆਂ ਜਾਂਦੀਆਂ ਹਨ। ਕੋਈ ਪੰਦਰਾਂ ਵਾਰੀ ਵੰਡੇ ਜਾਣ ਤੋਂ ਬਾਅਦ ਇਹ ਐਨੀਆਂ ਛੋਟੀਆਂ ਹੋ ਜਾਂਦੀਆਂ ਹਨ ਇਨ੍ਹਾਂ ਨੂੰ ਐਲਵੀਓਲੀ ਕਹਿੰਦੇ ਹਨ। ਇਹ ਐਨੀਆਂ ਛੋਟੀਆਂ ਛੋਟੀਆਂ ਥੈਲੀਆਂ ਬਣ ਜਾਂਦੀਆਂ ਹਨ ਇਨ੍ਹਾਂ ਨੂੰ ਅੱਖਾਂ ਨਾਲ ਨਹੀਂ ਦੇਖਿਆ ਜਾ ਸਕਦਾ, ਅੱਖਾਂ ਨਾਲ ਦੇਖਣ ਤੇ ਇਹ ਮਾਸ ਦੇ ਟੁਕੜੇ ਹੀ ਦਿਸਣਗੇ, ਵਾਸਤਵ ਵਿਚ ਐਲਵੀਓਲੀ ਬੁਲਬੁਲੇ ਦੀ ਤਰ੍ਹਾਂ ਹੀ ਹੁੰਦੀ ਹੈ ਇਨ੍ਹਾਂ ਦੇ ਪੜਦੇ ਬਹੁਤ ਹੀ ਪਤਲੇ ਹੁੰਦੇ ਹਨ ਇਕ ਸੈਲ ਜਿੰਨਾ ਪਤਲਾ ਹੁੰਦਾ ਹੈ ਉਨੇ ਪਤਲੇ ਇਥੇ ਹੀ ਗੈਸ ਦੀ ਅਦਲਾ ਬਦਲੀ ਹੁੰਦੀ ਹੈ।

ਐਲਵੀਓਲੀ (alveoli) ਦੇ ਚਾਰੋ ਪਾਸੇ ਛੋਟੀਆਂ ਛੋਟੀਆਂ ਖੂਨ ਦੀਆਂ ਨਾੜੀਆਂ ਹਨ, ਛੋਟੀਆਂ ਛੋਟੀਆਂ ਥੈਲੀਆਂ ਜਿਹੀਆਂ ਬਣੀਆਂ ਹੋਈਆਂ ਹਨ ਇਹ ਐਨੀਆਂ ਛੋਟੀਆਂ ਹਨ ਕਿ ਖੂਨ ਦੇ ਸੈਲਾਂ ਨੂੰ ਬੜੇ ਸਮੇਟ ਕੇ ਇਨ੍ਹਾਂ ਵਿਚੋਂ ਲੰਘਣਾ ਪੈਂਦਾ ਹੈ ਸਾਹ ਲੈਣ ਨਾਲ $O_2$ ਸਾਹ ਦੀ ਨਾਲੀ ਤੋਂ ਹੇਠਾਂ ਜਾਂਦੀ ਹੈ ਸਾਰੇ ਸਾਹ ਲੈਣ ਦੇ ਜੰਤਰ ਵਿਚੋਂ ਹੁੰਦੀ ਹੋਈ ਉਹ ਹੇਠਾਂ ਵਾਲੀ ਨਾਲੀ ਵਿਚ ਪਹੁੰਚਦੀ ਹੈ ਤੇ ਫੇਰ ਐਲਵੀਓਲੀ ਵਿਚ ਜਾਂਦੀ ਹੈ। ਜਿਥੋਂ ਉਹ ਖੂਨ ਵਿਚ ਜਾਂਦੀ ਹੈ ਤੇ ਛੋਟੀਆਂ ਛੋਟੀਆਂ ਨਾੜੀਆਂ ਵਿਚ ਜਾਂਦੀ ਹੈ।

ਇਸ ਸਾਰੀ ਪ੍ਰਕ੍ਰਿਆ ਨੂੰ ਸੁਚੱਜੇ ਢੰਗ ਨਾਲ ਹੋਣ ਲਈ ਇਕ ਸੰਤੁਲਨ ਦੀ ਲੋੜ ਹੈ ਉਹ ਸੰਤੁਲਨ ਹੈ ਅੰਦਰ ਦਾ ਖੂਨ ਜਿਹੜਾ ਨਾੜੀਆਂ ਵਿਚ ਚਲ ਰਿਹਾ ਹੈ ਜਿਸ ਦੇ ਰਾਹੀਂ ਆਕਸੀਜਨ ਨੇ ਅੰਦਰ ਸਮਾਣਾ ਹੈ ਤੇ ਦੂਸਰਾ ਹੈ ਉਹ ਆਕਸੀਜਨ ਜਿਹੜੀ ਐਲਵੀਓਲੀ ਨੂੰ ਸਾਹ ਰਾਹੀਂ ਪ੍ਰਾਪਤ ਹੁੰਦੀ ਹੈ। ਆਮ ਦੇਖਣ ਵਾਲਾ ਕਹਿ ਸਕਦਾ ਹੈ, "ਇਹ ਤਾਂ ਪ੍ਰਤੱਖ ਹੀ ਹੈ। ਪਰ ਫੇਫੜਿਆਂ ਦਾ ਨਰੀਖਣ ਕਰਨ ਤੋਂ ਪਤਾ ਲਗਦਾ ਹੈ ਕਿ ਲਹੂ ਸਾਰੇ ਫੇਫੜਿਆਂ ਵਿਚ ਇਕ ਸਾਰ ਨਹੀਂ ਮਿਲਦਾ, ਇਸਦਾ ਸਬੰਧ gravity ਨਾਲ ਹੈ ਜੇ ਬੈਠੇ ਹੋਵੋ ਤਾਂ ਹੇਠਲੇ ਹਿਸੇ ਵਿਚ ਵਧੇਰੇ ਲਹੂ ਹੁੰਦਾ ਹੈ ਉਪਰ ਵਾਲੇ ਹਿੱਸੇ ਵਿਚ ਘਟ। ਗੈਸਾਂ ਦੀ ਆਵਾਜਾਈ ਐਲਵੀਓਲੀ ਵਿਚ ਵਧੇਰੇ ਹੁੰਦੀ ਹੈ, ਉਪਰ ਵਾਲੇ ਭਾਗ ਵਿਚ ਵਧੇਰੇ ਹੁੰਦੀ ਹੈ, ਆਕਸੀਜਨ ਦੀ ਲਹੂ ਵਿਚ ਬਦਲੀ ਐਨੀ ਸੁਚੱਜੀ ਤਰ੍ਹਾਂ ਨਹੀਂ ਜਿਵੇਂ ਲਗਦਾ ਹੈ। ਇਸ ਦੇ ਸੁਚੱਜੇਪਨ ਨੂੰ ਫੇਫੜਿਆਂ ਦੀ ਪ੍ਰਤੀਕ੍ਰਿਆ ਨੂੰ ਵਧਾ ਕੇ ਹੀ ਹੋਰ ਠੀਕ ਕੀਤਾ ਜਾ ਸਕਦਾ ਹੈ ਅਤੇ ਸਾਹ ਲੈਣ ਦੇ ਤਰੀਕੇ ਨੂੰ ਠੀਕ ਕਰਕੇ ਹੀ ਸੁਧਾਰਿਆ ਜਾਂਦਾ ਹੈ।

ਐਲਵੀਓਲੀ ਦੇ ਖਰਾਬ ਹੋਣ ਜਾਂ ਕਿਸੇ ਤਰ੍ਹਾਂ ਸੱਟ ਪਹੁੰਚਣ ਨਾਲ ਸੁਆਸ ਵਿਚ ਬਹੁਤ ਖਰਾਬੀ ਪੈ ਜਾਂਦੀ ਹੈ ਜਿਵੇਂ ਕਿ ਤਮਾਕੂ ਪੀਣ ਨਾਲ ਉਸ ਨਾਲ ਐਲਵੀਓਲੀ ਦੀ ਝਿੱਲੀ ਫਟ ਜਾਂਦੀ ਹੈ ਜਿਹੜੇ ਛੋਟੇ ਛੋਟੇ ਵੱਖ-ਵੱਖ ਕਮਰੇ ਬਣੇ ਹੁੰਦੇ ਹਨ ਉਹ ਸਾਰੀ ਇਕ ਵੱਡਾ ਸਾਰਾ ਕਮਰਾ ਬਣ ਜਾਂਦਾ ਹੈ ਜੋ ਕਿ ਸਮਾਂ ਪੈਣ ਤੇ ਫੇਫੜਿਆਂ ਵਿਚ ਇਕ ਵੱਡਾ ਸਾਰਾ ਛੇਕ ਮਹਿਸੂਸ ਹੋਣ ਲਗ ਪੈਂਦਾ ਹੈ। ਜੇ ਇਸ ਤਰ੍ਹਾਂ ਨਾਲ ਹੋ ਜਾਵੇ ਫੇਫੜਿਆਂ ਦਾ ਉਹ ਹਿੱਸਾ ਜਿਥੇ ਆਕਸੀਜਨ ਜਾ ਕੇ ਲਹੂ ਨਾਲ ਮਿਲਦੀ ਹੈ ਉਹ ਬਹੁਤ ਥੋੜ੍ਹਾ ਰਹਿ ਜਾਂਦਾ ਹੈ ਤੇ ਨਾੜੀਆਂ ਵਿਚ ਪੀਕ ਪੈ ਜਾਂਦੀ ਹੈ ਜਿਸ ਨੂੰ emphysema ਕਹਿੰਦੇ ਹਨ। ਇਹ ਬਿਮਾਰੀ ਹੌਲੀ ਹੌਲੀ ਹੁੰਦੀ ਹੈ ਕਿਉਂਕਿ ਤਮਾਕੂ ਦਾ ਧੂੰਆਂ ਹੌਲੀ ਹੌਲੀ ਅੰਦਰ ਜਾਂਦਾ ਹੈ ਤੇ ਹੌਲੀ ਹੌਲੀ ਐਲਵੀਓਲੀ ਦੀ ਝਿੱਲੀ ਖਤਮ ਹੁੰਦੀ ਰਹਿੰਦੀ ਹੈ। emphysema ਦਾ ਸਭ ਤੋਂ ਵੱਡਾ ਕਾਰਣ ਸਿਗਰਟ ਹੀ ਹੈ। ਇਹ ਅੱਜ ਦੇ ਸੰਸਾਰ ਦੀ ਬਹੁਤ ਵੱਡੀ ਸਮੱਸਿਆ ਹੈ। ਸਿਗਰਟ ਪੀਣ ਵਾਲੇ ਸਾਰੇ ਹੀ emphysema ਨਾਲ ਪੀੜਤ ਹੁੰਦੇ ਹੀ ਹਨ ਕਿਉਂਕਿ ਫੇਫੜਿਆਂ ਦਾ ਬਹੁਤ ਸਾਰਾ ਹਿੱਸਾ ਹੁੰਦਾ ਹੈ ਜਿਸ ਵਿਚ ਆਕਸੀਜਨ ਜਾ ਕੇ ਮਿਲਦੀ ਹੈ। ਬਹੁਤ ਦੇਰ ਬਾਅਦ ਇਸ ਹਾਲਤ ਦਾ ਪਤਾ ਲਗਦਾ ਹੈ। ਕਈਆਂ ਦੇ ਫੇਫੜਿਆਂ ਵਿਚ 300 ਮਿਲੀਅਨ ਐਲਵੀਓਲੀ ਹੁੰਦੀਆਂ ਹਨ। ਜੇ ਇਨ੍ਹਾਂ ਨੂੰ ਸਿੱਧਾ ਕਰਕੇ ਵਿਛਾਇਆ ਜਾਵੇ ਤਾਂ ਇਹ ਇਕ ਆਮ ਕਮਰੇ, ਰਸੋਈ, ਇਕ ਵੱਡੇ ਕਮਰੇ ਦੀ ਲੰਬਾਈ ਜਿੰਨਾ ਹੋ ਜਾਵੇਗਾ। ਜਦੋਂ ਇਹ ਹਿੱਸਾ ਐਲਵੀਓਲੀ ਦੀਆਂ ਝਿੱਲੀਆਂ ਦੇ ਖਤਮ ਹੋਣ ਨਾਲ ਬਹੁਤ ਘੱਟ ਰਹਿ ਜਾਂਦਾ ਹੈ, ਆਕਸੀਜਨ ਅੰਦਰ ਨਹੀਂ ਆ ਸਕਦੀ ਜਦੋਂ ਬਹੁਤ ਵਰਜਿਸ਼ ਕੀਤੀ ਜਾਵੇ ਜਾਂ ਤੁਰਿਆ ਜਾਵੇ ਓਦੋਂ ਪਤਾ ਲਗਦਾ ਹੈ ਛੇਤੀ ਹੀ ਸਾਹ ਚੜ੍ਹ ਜਾਂਦਾ ਹੈ, ਹਫ ਜਾਂਦਾ ਹੈ।

ਜਦੋਂ ਇਕ ਵਾਰੀ ਆਕਸੀਜਨ ਲਹੂ ਨਾਲ ਮਿਲ ਜਾਂਦੀ ਹੈ। ਛੋਟੀਆਂ-ਛੋਟੀਆਂ ਨਾੜੀਆਂ ਵਿਚ ਚਲੀ ਜਾਂਦੀ ਹੈ ਇਹ ਦੋ ਤਰੀਕਿਆਂ ਨਾਲ ਲਿਜਾਈ ਜਾਂਦੀ ਹੈ ਜਾਂ ਤਾਂ ਇਹ ਹੇਮੋਗਲੋਬਿਨ (hemoglobin) ਦੇ ਅਣੂਆਂ ਰਾਹੀਂ ਜੋ ਲਾਲ ਲਹੂ ਦੇ ਸੈਲ ਹੁੰਦੇ ਹਨ ਉਨ੍ਹਾਂ ਰਾਹੀਂ ਅੰਦਰ ਜਾਂਦੀ ਹੈ ਜਾਂ ਫੇਰ ਸਿੱਧਾ ਹੀ ਲਹੂ ਵਿਚ ਜਾ ਕੇ ਮਿਲ ਜਾਂਦੀ ਹੈ ਪਰ ਪ੍ਰੈਕਟੀਕਲੀ ਸਾਰੀ ਆਕਸੀਜਨ ਜਿਹੜੀ ਲਹੂ ਦੇ ਰਾਹੀਂ ਅੰਦਰ ਜਾਂਦੀ ਹੈ ਉਹ ਹੇਮੋਗਲੋਬਿਨ ਰਾਹੀਂ ਹੀ ਜਾਂਦੀ ਹੈ। ਇਹ ਅਣੂ ਚਾਰ ਪਰੋਟੀਨ ਦੀਆਂ ਲੜੀਆਂ ਦਾ ਬਣਿਆ ਹੋਇਆ ਹੈ ਤੇ ਇਹ ਲੋਹ ਕਣ ਨਾਲ ਜੁੜਿਆ ਹੋਇਆ ਹੈ, ਇਹ ਲੋਹ ਕਣ ਹੀ ਆਕਸੀਜਨ ਨੂੰ ਖਿਚਦਾ ਹੈ ਤੇ ਇਸ ਰਾਹੀਂ ਹੀ ਆਕਸੀਜਨ ਲਹੂ ਵਿਚ ਦੌਰਾ ਕਰਦੀ ਹੈ ਜਦੋਂ ਇਸ ਲੋਹ ਅਣੂ ਨਾਲ ਆਕਸੀਜਨ ਛੋਂਹਦੀ ਹੈ ਲਹੂ ਲਾਲ ਸੁਰਖ ਹੋ ਜਾਂਦਾ ਹੈ। ਹੇਮੋਗਲੋਬਿਨ ਵਾਪਸੀ ਤੇ $Co_2$ ਸੈਲਾਂ ਵਿਚੋਂ ਕੱਢ ਕੇ ਦਿਲ ਵਲ ਤੇ ਫੇਫੜਿਆਂ ਵਲ ਲੈ ਜਾਂਦੀ ਹੈ ਭਾਵ ਆਕਸੀਜਨ ਅੰਦਰ ਲੈ ਜਾਂਦੀ ਹੈ ਤੇ ਕਾਰਬਨਡਾਈਆਕਸਾਈਡ $co_2$ ਬਾਹਰ ਵਲ ਲੈ ਆਉਂਦੀ ਹੈ। ਜਦੋਂ ਕਾਰਬਨਡਾਈਆਕਸਾਈਡ ਲਹੂ ਨਾਲ ਮਿਲਦੀ ਹੈ ਲਹੂ ਨੀਲਾ ਪੈ ਜਾਂਦਾ ਹੈ। ਇਹ ਹੀ ਕਾਰਣ ਹੈ ਕਿ ਸਾਫ ਲਹੂ ਦੀ ਨਾੜੀਆਂ ਦਾ ਲਹੂ ਲਾਲ ਤੇ ਗੰਦੇ ਲਹੂ ਦੀਆਂ ਨਾੜੀਆਂ ਦਾ ਰੰਗ ਨੀਲਾ ਹੁੰਦਾ ਹੈ।

ਆਮ ਤੌਰ ਤੇ ਆਕਸੀਜਨ ਤੇ ਕਾਰਬਨ ਡਾਇਆਕਸਾਈਡ ਇਹ ਦੋ ਹੀ ਹੇਮੋਗਲੋਬਿਨ ਨੂੰ ਜੋੜਨ ਵਾਲੇ ਹੋਣੇ ਚਾਹੀਦੇ ਹਨ ਪਰ ਕਈ ਹੋਰ ਗੈਸਾਂ ਜਿਹੜੀਆਂ ਵਾਤਾਵਰਣ ਵਿਚ ਹੁੰਦੀਆਂ ਹਨ ਉਹ ਵੀ ਲਹੂ ਵਿਚ ਆ

ਜਾਂਦੀਆਂ ਹਨ, ਫੇਫੜਿਆਂ ਦੇ ਰਾਹੀਂ ਉਹ ਵੀ ਲਹੂ ਵਿਚ ਮਿਲ ਜਾਂਦੀਆਂ ਹਨ ਤੇ ਕਾਰਬਨ ਡਾਇਆਕਸਾਈਡ ਨੂੰ ਬਾਹਰ ਕੱਢ ਦਿੰਦੀਆਂ ਹਨ। ਇਕ ਬਹੁਤ ਆਮ ਜੋ ਤਤੂ ਹੈ ਉਹ ਹੈ ਕਾਰਬਨਮੋਨੋਆਕਸਾਈਡ, ਇਹ ਤਮਾਕੂ ਵਿਚ ਤੇ ਗੱਡੀਆਂ ਦੇ ਧੂੰਏ ਵਿਚ ਬਹੁਤ ਹੁੰਦਾ ਹੈ। ਇਹ ਸਿੱਧਾ ਜਾ ਕੇ ਹੈਮੋਗਲੋਬਿਨ ਨੂੰ ਪਕੜਦਾ ਹੈ ਤੇ ਉਸ ਦੀ ਮਿਕਦਾਰ ਨੂੰ ਘੱਟ ਕਰਦਾ ਹੈ ਜਿਸ ਨਾਲ ਸਰੀਰ ਵਿਚ ਲਹੂ ਘਟ ਜਾਂਦਾ ਹੈ, ਐਨੀਮੀਆ (anemia) ਹੋ ਜਾਂਦਾ ਹੈ। ਇਸ ਕਰਕੇ ਤਮਾਕੂ ਸੇਵਨ ਕਰਨ ਵਾਲਿਆਂ ਦੀ ਹੋਮੋਗਲੋਬਿਨ 10% ਤੋਂ 15% ਤਕ ਕਾਰਬਨ ਮੋਨੋਆਕਸਾਈਡ ਨਾਲ ਜੁੜੀ ਰਹਿੰਦੀ ਹੈ ਭਾਵੇਂ ਉਹ ਉਸ ਸਮੇਂ ਤਮਾਕੂ ਸੇਵਨ ਨਾ ਵੀ ਕਰ ਰਿਹਾ ਹੋਵੇ।

ਸਮਸਿਆ ਇਸ ਤੋਂ ਅੱਗੇ ਤੇ ਗੰਭੀਰ ਵੀ ਹੈ ਉਹ ਹੈ ਕਿ ਕਾਰਬਨ ਮੋਨੋਆਕਸਾਈਡ ਨਾਲ ਨਾੜੀਆਂ ਸਖਤ ਹੋ ਜਾਂਦੀਆਂ ਹਨ ਤੇ ਇਕ ਬਿਮਾਰੀ ਜਿਸ ਨੂੰ arteriosclerlic ਭਾਵ ਨਾੜੀਆਂ ਦੇ ਅੰਦਰੋਂ ਸੁੱਕ ਕੇ ਸਖਤ ਹੋ ਜਾਣ ਦੀ ਬਿਮਾਰੀ ਹੋ ਜਾਂਦੀ ਹੈ। ਵਾਸਤਵ ਵਿਚ ਇਹ ਨਾੜੀਆਂ ਕਿਵੇਂ ਸੁੱਕ ਕੇ ਸਖਤ ਹੋ ਜਾਂਦੀਆਂ ਹਨ ਇਨ੍ਹਾਂ ਬਾਰੇ ਠੀਕ ਤਰ੍ਹਾਂ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਭਾਵੇਂ ਇਹ ਠੀਕ ਹੈ ਕਿ ਡਾਕਟਰੀ ਤੌਰ ਤੇ ਇਸ ਤਰ੍ਹਾਂ ਦੇਖਿਆ ਗਿਆ ਹੈ, ਤਮਾਕੂ ਸੇਵਨ ਕਰਨ ਵਾਲਿਆਂ ਦੀ ਦਿਲ ਦੇ ਫੇਲ੍ਹ ਹੋਣ ਨਾਲ ਮੌਤ 15% ਤੋਂ 20% ਵਧੇਰੇ ਹੈ।

ਇਕ ਵਾਰੀ ਜਦੋਂ ਹੇਮੋਗਲੋਬਿਨ ਦੇ ਅਣੂ ਆਕਸੀਜਨ ਦੇ ਸੰਪਰਕ ਵਿਚ ਆ ਜਾਂਦੇ ਹਨ ਉਨ੍ਹਾਂ ਨੂੰ ਸਾਰੇ ਸਰੀਰ ਦਾ ਦੌਰਾ ਕਰਨਾ ਪੈਂਦਾ ਹੈ ਤਾਂ ਸਾਰੇ ਸੈਲਾਂ ਨੂੰ ਆਕਸੀਜਨ ਦੇਣੀ ਪੈਂਦੀ ਹੈ ਕਿਉਂਕਿ ਦਿਲ ਹੀ ਸਾਰੇ ਸਰੀਰ ਨੂੰ ਲਹੂ ਦਾ ਵਿਤਰਣ ਕਰਦਾ ਹੈ। ਦਿਲ ਦੇ ਦੋ ਹਿੱਸੇ ਹਨ ਸੱਜੇ ਪਾਸੇ ਵਿਚ ਉਹ ਖੂਨ ਆਉਂਦਾ ਹੈ ਜਿਹੜਾ ਸਰੀਰ ਦਾ ਦੌਰਾ ਕਰਕੇ ਗੰਦਾ ਹੋ ਗਿਆ ਹੈ ਜਿਸ ਵਿਚ ਕਾਰਬਨਡਾਈਆਕਸਾਈਡ ਮਿਲ ਚੁੱਕੀ ਹੈ। ਇਹ ਲਹੂ ਵਿਚ ਛੋਟੀਆਂ ਛੋਟੀਆਂ ਨਾੜੀਆਂ ਰਾਹੀਂ, ਫੇਫੜਿਆਂ ਵਿਚ ਐਲਵੀਓਲੀ ਰਾਹੀਂ ਆਕਸੀਜਨ ਦੇ ਸੰਪਰਕ ਵਿਚ ਆਉਂਦਾ ਹੈ ਫੇਰ ਮੁੜ ਕੇ ਇਹ ਦਿਲ ਦੇ ਖੱਬੇ ਪਾਸਿਆਂ ਸਾਰੇ ਸਰੀਰ ਦਾ ਦੌਰਾ ਕਰਦਾ ਹੈ। ਜਦੋਂ ਇਹ ਆਕਸੀਜਨ ਵਾਲਾ ਲਹੂ ਸੈਲਾਂ ਵਿਚ ਤੇ ਉਨ੍ਹਾਂ ਦੀਆਂ ਜੜ੍ਹਾਂ ਵਿਚ ਜਾਂਦਾ ਹੈ ਇਹ ਬਹੁਤ ਹੀ ਛੋਟੀਆਂ ਛੋਟੀਆਂ ਨਾੜੀਆਂ ਵਿਚੋਂ ਲੰਘਦਾ ਹੈ ਇਥੇ ਤਕ ਲਹੂ ਦੇ ਲਾਲ ਅਣੂ red blood cells ਨਾੜੀਆਂ ਰਾਹੀਂ ਚੰਗੀ ਤਰ੍ਹਾਂ ਲਹੂ ਖਿੱਚ ਲੈਂਦੇ ਹਨ ਜਿਵੇਂ ਕਿ ਫੇਫੜਿਆਂ ਵਿਚ ਐਲਵੀਓਲੀ ਰਾਹੀਂ ਹੁੰਦਾ ਹੈ। ਸਾਰੇ ਸਰੀਰ ਵਿਚ, ਪੱਠਿਆਂ ਵਿਚ, ਨਾੜੀਆਂ ਵਿਚ ਆਕਸੀਜਨ ਬਿਲਕੁਲ ਉਸ ਤਰ੍ਹਾਂ ਹੀ ਸੰਪਰਕ ਵਿਚ ਆਉਂਦੀ ਹੈ ਜਿਵੇਂ ਫੇਫੜਿਆਂ ਵਿਚ, ਫਰਕ ਸਿਰਫ ਐਨਾ ਹੈ ਇਹ ਸਭ ਕੁਝ ਹੇਮੋਗਲੋਬਿਨ ਤੇ ਸੈਲਾਂ ਵਿਚ ਹੁੰਦਾ ਹੈ। $co_2$ ਨੂੰ $o_2$ ਵਿਚ ਬਦਲਿਆ ਜਾਂਦਾ ਹੈ ਸਰੀਰ ਦਾ ਦੌਰਾ ਕਰਕੇ ਲਾਲ ਲਹੂ ਨੀਲਾ ਹੋ ਜਾਂਦਾ ਹੈ, ਗੰਦਾ ਹੋ ਜਾਂਦਾ ਹੈ ਥੱਕ ਜਾਂਦਾ ਹੈ ਤੇ ਫੇਰ ਇਹ ਫੇਫੜਿਆਂ ਵਿਚੋਂ ਹੋ ਕੇ ਸੱਜੇ ਪਾਸੇ ਤੋਂ ਵੱਡੀਆਂ ਨਾੜੀਆਂ ਵਿਚੋਂ ਹੋ ਕੇ ਮੁੜ ਦਿਲ ਦੇ ਖੱਬੇ ਪਾਸਿਓਂ ਸਾਫ ਹੋ ਕੇ ਸਾਰੇ ਸਰੀਰ ਵਿਚ ਦੌਰਾ ਕਰਦਾ ਹੈ।

LLLLLLL

(ਪੰਨਾ 2 ਦੀ ਬਾਕੀ)

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***

***ਪੰਨਾ – 846***

ਬੇਸ਼ਕ ਅਰਥਾਂ ਦੇ ਸਪਸ਼ਟੀਕਰਣ ਵਿਚ ਬਹੁਤ ਸਮਾਂ ਲਗੇਗਾ, ਪਰੰਤੂ ਕੁਛ ਇਕ ਜਗਿਆਸੂ ਇਸ ਦਾ ਅਰਥ ਭਲੀ ਭਾਂਤ ਸਮਝਦੇ ਵੀ ਹੋਣਗੇ। ਫਿਰ ਚਿਤਰ ਦੇ ਨੀਚੇ ਇਕ ਪਾਸੇ ਚਿੰਨ ਛਪਿਆ ਹੈ ਜਿਸ ਤੇ ਲਿਖਿਆ ਹੈ ‘ਏਕੋ ਬ੍ਰਹਮੰ ਦੁਤੀਯ ਨਾਸਤਿ।’

ਇਨ੍ਹਾਂ ਸਭ ਵਿਚ ਇਕ ਆਕਸ਼ਰਣ ਹੈ ਅਤੇ ਆਕਰਸ਼ਣ ਪਿਆਰ ਹੁੰਦਾ ਹੈ, ਸੱਚਾ ਪਿਆਰ ਪ੍ਰਮਾਤਮਾ ਹੈ, ਪਿਆਰ ਹੀ ਜੀਵਨ ਹੈ, ਵਾਹਿਗੁਰੂ ਜੀ ਵੀ ਪਿਆਰ ਹੀ ਤਾਂ ਹਨ। ਸਾਰੇ ਸੰਸਾਰ ਦੇ ਕਣ–ਕਣ ਵਿਚ ਇਸ ਪਿਆਰ ਦੇ ਬੰਨ੍ਹੇ ਹੋਏ, ਰਮੇ ਹੋਏ ਹਨ –

***ਜੜ੍ਹ ਤੜ੍ਹ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***

***ਜਾਪੁ ਸਾਹਿਬ***

ਪਿਆਰ ਹੀ ਪਰਮ ਚੇਤਨਤਾ ਹੈ, ਜੋ ਸਮਸਤ ਵਿਸ਼ਵ ਵਿਚ ਇਕ ਰਸ ਪਰਿਪੂਰਨ ਹੈ। ਪਿਆਰ ਤੋਂ ਵਿਹੂਣਾ ਜੀਵਨ ਮੁਰਦਾ ਹੈ। ਮੁਰਦਾ ਉਹ ਨਹੀਂ ਹੁੰਦਾ ਜਿਸ ਦਾ ਸਰੀਰ ਸਿਥਲ ਹੋ ਗਿਆ ਹੋਵੇ, ਇੰਦ੍ਰੀਆਂ ਨੇ ਕੰਮ ਕਰਨਾ ਬੰਦ ਕਰ ਦਿਤਾ ਹੋਵੇ। ਬਲਕਿ ਸੱਚੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਨੇ ਐਸਾ ਫੁਰਮਾਨ ਕੀਤਾ ਹੈ –

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***

***ਪੰਨਾ – 253***

ਆਓ, ਹੁਣ ਅਸੀਂ ਵੀ ਥੋੜ੍ਹਾ ਜਿਹਾ ਚਿੰਤਨ ਕਰੀਏ ਕਿ ਅਸੀਂ ਕਿਹੜੇ ਪ੍ਰੇਮ ਵਿਚ ਫਸੇ ਹੋਏ ਹਾਂ। ਉਪਰ ਦੱਸੇ ਗਏ ਕਿਸੀ ਵੀ ਪ੍ਰੇਮ ਦੇ ਕਿਹੜੇ ਪਰਾਏਵਾਚੀ ਸ਼ਬਦ – ਪ੍ਰੇਮ, ਮਿਲਨ, ਇਸ਼ਕ, love ਪ੍ਰੀਤ, ਪਿਆਰ, ਸੰਗਮ ਇਤਿਆਦਿ।

ਅੱਜ ਰਤਵਾੜਾ ਸਾਹਿਬ ਐਸਾ ਤੀਰਥ ਸੰਗਮ ਬਣ ਗਿਆ ਹੈ ਜਿਥੇ ਸਤਿਸੰਗ, ਦਰਸ਼ਨ ਅਤੇ ਤੀਰਥ ਤਿੰਨਾਂ ਦਾ ਅਨੁਪਮ ਸੰਜੋਗ ਦੇਖਿਆ ਜਾ ਸਕਦਾ ਹੈ। ਮਹਾਂਪੁਰਸ਼ਾਂ ਦਾ ਇਹ ਸੰਗਮ ਸਥਲ ਸੁਦਾਮੇ ਦੀ ਗਰੀਬੀ ਨੂੰ ਨਹੀਂ ਦੇਖਦਾ ਅਤੇ ਨਾ ਹੀ ਉਹ ਇਹ ਦੇਖਦਾ ਹੈ ਕਿ ਮੇਰੇ ਲਈ ਕੋਈ ਉਪਹਾਰ ਰੂਪ ਵਿਚ ਇਕ ਪਾ ਚਾਵਲ ਉਧਾਰੇ ਮੰਗ ਕੇ ਲਿਆਇਆ ਹੈ, ਜਾਂ ਫਟੇ ਪੁਰਾਣੇ ਕਪੜੇ ਪਾਏ ਹੋਏ ਹਨ, ਉਹ ਤਾਂ ਕੇਵਲ ਇਕ ਹੀ ਗੱਲ ਜਾਣਦਾ ਹੈ, ਜਿਵੇਂ ਕਿ ਕਬੀਰ ਸਾਹਿਬ ਫੁਰਮਾਨ ਕਰਦੇ ਹਨ –

‘ਸਾਧੂ ਭੂਖਾ ਭਾਵ ਕਾ’ ਧਨ ਕਾ ਭੂਖਾ ਨਾਹੀ’ ਭਾਵਾਂ ਦਾ ਪ੍ਰਭੂ ਪ੍ਰੇਮ ਅਤੇ ਇਸ਼ਕ ਦਾ ਮਤਵਾਲਾ ਹੈ। ਆਪਣੇ ਪ੍ਰਭੂ ਪਿਆਰੇ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਸਾਡੇ ਉਪਰ ਵੀ ਕ੍ਰਿਪਾ ਕਰੋ, ਸਾਡੇ ਅਵਗੁਣਾਂ ਨੂੰ ਨਾ ਦੇਖਦੇ ਹੋਏ, ਇਕ ਅਣਜਾਣ, ਅਬੋਧ ਬਾਲਕ ਸਮਝ ਕੇ, ਇਸ ਪਵਿੱਤਰ ਤ੍ਰਿਵੇਣੀ ਦੇ ਸੰਗਮ ਦੇ ਦਰਸ਼ਨ ਸਦੀਵੀ ਕਰਵਾਉਂਦਾ ਰਹੇ। ਗੰਗਾ, ਜਮੁਨਾ, ਸਰਸਵਤੀ ਜਦੋਂ ਤਿੰਨੋਂ ਮਿਲ ਜਾਂਦੀਆਂ ਹਨ ਤਾਂ ਤ੍ਰਿਵੇਣੀ ਬਣ ਜਾਂਦੀ ਹੈ, ਜਿਸ ਪ੍ਰਕਾਰ ਸੁਖਮਨਾ, ਪਿੰਗਲਾ, ਇੜਾ ਤਿੰਨੋਂ ਮਿਲ ਜਾਣ ਤਾਂ ਕੁੰਡਲਨੀ ਜਾਗ੍ਰਤ ਹੋ ਜਾਂਦੀ ਹੈ। ਇਸ ਆਸ਼ੇ ਵਿਚ ਜੀਉਣ ਵਾਲੇ ਜਗਿਆਸੂਆਂ ਦੇ ਲਈ ਇਹ ਤ੍ਰਿਵੇਣੀ ਸਦਾ ਸਦਾ ਅੰਮ੍ਰਿਤ ਵਰਖਾ ਕਰਦੀ ਰਹੇ, ਇਹ ਪ੍ਰਬਲ ਕਾਮਨਾ ਹੈ।

***ਡਾ. ਡਾ. ਕੇ. ਪਾਂਡੇ***
***‘ਐਡੀਟਰ ਹਿੰਦੀ’***

LLLLLLL

### ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ
### ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

## ਪੰਜਾਬੀ

| | |
|---|---|
| 1. ਸੁਰਤਿ ਸਬਦਿ ਮਾਰਗ | ਭੇਟਾ 50/- |
| 2. ਕਿਵ ਕੂੜੈ ਤੁਟੈ ਪਾਲਿ | ਭੇਟਾ 50/- |
| 3. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 155/- |
| 4. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 30/- |
| 5. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 60/- |
| 6. ਕਿਵ ਸਚਿਆਰਾ ਹੋਈਐ - ਭਾਗ ਤੀਜਾ | ਭੇਟਾ 80/- |
| 7. ਹੋਵੈ ਅਨੰਦੁ ਘਣਾ | ਭੇਟਾ 25/- |
| 8. ਚਉਥੈ ਪਹਰਿ ਸਬਾਹ ਕੈ | ਭੇਟਾ 55/- |
| 9. ਸੁਰਤਿਆਂ ਉਪਜੈ ਚਾਉ | ਭੇਟਾ 40/- |
| 10. ਬਾਬਾਣੀਆਂ ਕਹਾਣੀਆਂ | ਭੇਟਾ 50/- |
| 11. ਅਗੰਮ ਅਗੋਚਰ ਦਾ ਮਾਰਗ | ਭੇਟਾ 60/- |
| 12. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |
| 13. ਅਮਰ ਜੋਤਾਂ | ਭੇਟਾ 15/- |
| 14. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 15. ਅੰਮ੍ਰਿਤ ਫੁਹਾਰ | ਭੇਟਾ 10/- |

## ਹਿੰਦੀ

| | |
|---|---|
| 1. ਕਿਵ ਕੂੜੈ ਤੁਟੈ ਪਾਲਿ | ਭੇਟਾ 35/- |
| 2. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 235/- |
| 3. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 35/- |
| 4. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 65/- |
| 5. ਸੁਰਤਿਆ ਉਪਜੈ ਚਾਉ ॥ | ਭੇਟਾ 45/- |
| 6. ਹੋਵੈ ਅਨੰਦੁ ਘਣਾ | ਭੇਟਾ 30/- |
| 7. ਸੁਰਤਿ ਸਬਦਿ ਮਾਰਗ | ਭੇਟਾ 70/- |
| 8. ਅਮਰ ਜੋਤਾਂ | ਭੇਟਾ 15/- |
| 9. ਬਾਬਾਣੀਆਂ ਕਹਾਣੀਆਂ | ਭੇਟਾ 50/- |
| 10. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 11. ਅੰਮ੍ਰਿਤ ਫੁਹਾਰ | ਭੇਟਾ 10/- |
| 12. ਅਗੰਮ ਅਗੋਚਰ ਦਾ ਮਾਰਗ | |

## English

| | |
|---|---|
| 1. BAISAKHI | Rs. 5/- |
| 2. HOW REND THE VEIL OF UNTRUTH | Rs. 70/-<br>US$ 10 |
| 3. DISCOURSES ON THE BEYOND (Part I) | Rs. 50/-<br>US$ 5 |
| 4. DISCOURSES ON THE BEYOND (Part II) | Rs. 50/-<br>US$ 5<br>£ 3 |
| 5. THE WAY TO THE IMPERCEPTIBLE | RS. 80/-<br>US$ 10 |
| 6. The Lights Immortal | Rs. 20/-<br>US$ 2<br>£ 1 |
| 7. Transcendental Bliss | Rs. 70/-<br>US$ 10<br>£ 5 |
| 8. The Dawn of Khalsa Ideals | RS. 10/-<br>US$ 2<br>£ 1 |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 25/- ਅਤੇ ਸਾਰਾ ਸੈਟ ਲੈਣ ਲਈ 50/- ਰੁ: ਡਾਕ ਖਰਚ ਵੀ ਭੇਜਣ ਦੀ ਕ੍ਰਿਪਾਲਤਾ ਕਰੋ ਜੀ।

### -: ਮਿਲਣ ਦਾ ਪਤਾ : -

**ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ**
(ਪਬਲੀਕੇਸ਼ਨ ਬਰਾਂਚ)
ਕੋਠੀ ਨੰਬਰ 1782, ਫੇਜ਼ 3ਬੀ2,
ਐਸ. ਏ. ਐਸ ਨਗਰ,
ਮੋਹਾਲੀ - 160055 (ਪੰਜਾਬ)
(ਟੈਲੀਫੋਨ) : (0172) 220972, ਫੈਕਸ - 677697

(ਪੰਨਾ 23 ਦੀ ਬਾਕੀ)

ਕੋਈ ਹਰਖ ਸੋਗ ਦੇ ਚਿੰਨ੍ਹ ਨਹੀਂ ਹਨ ਸਗੋਂ ਸਭ ਨੂੰ ਧੀਰਜ ਦੇ ਰਹੇ ਹਨ ਕਿ ਗੁਰੂ ਦਾ ਭਾਣਾ ਇਸੇ ਤਰ੍ਹਾਂ ਵਰਤਣਾ ਸੀ।

ਇਸੇ ਤਰ੍ਹਾਂ ਸੰਤ ਬੁੱਧੂਸ਼ਾਹ ਹੋਏ ਹਨ ਜੋ ਕਿ ਕਰਨੀ ਕਮਾਈ ਦੇ ਪੂਰੇ ਬ੍ਰਹਮਗਿਆਨੀ ਸਨ ਅਤੇ ਜਿਥੇ ਗੁਰਦੁਆਰਾ ਸੀ ਉਥੇ ਨੇੜੇ ਹੀ ਚੌਰਸਤੇ ਉਪਰ ਉਨ੍ਹਾਂ ਨੇ ਲੰਗਰ ਲਾਇਆ ਹੋਇਆ ਸੀ। ਹਰ ਆਏ ਗਏ ਨੂੰ ਤੰਦੂਰ ਤੋਂ ਤਾਜ਼ੇ ਪਰਸ਼ਾਦੇ ਲਾਹ ਕੇ ਪ੍ਰੇਮ ਨਾਲ ਲੰਗਰ ਛਕਾਇਆ ਕਰਦੇ ਸਨ। ਸ਼ਕਤੀਆਂ ਦੇ ਮਾਲਕ ਸਨ ਪਰ ਕਦੀ ਕਿਸੇ ਨੂੰ ਜ਼ਾਹਰ ਨਹੀਂ ਸੀ ਕਰਦੇ। ਇਕ ਵੇਰਾਂ ਇਕ ਜੋਗੀ ਸਾਧੂ ਇਨ੍ਹਾਂ ਪਾਸ ਆਇਆ ਤੇ ਦੇਖਿਆ ਕਿ ਇਹ ਹਰ ਵਕਤ ਲੰਗਰ ਚਲਾਉਂਦੇ ਹਨ ਮੈਂ ਇਨ੍ਹਾਂ ਨੂੰ ਚਾਂਦੀ ਬਣਾਉਣ ਦਾ ਨੁਸਖਾ ਦੇ ਦੇਵਾਂ ਤੇ ਇਸ ਨਾਲ ਲੰਗਰ ਦਾ ਕੰਮ ਵਧੀਆ ਚਲੇਗਾ। ਉਸ ਨੇ ਕਿਹਾ ਸੰਤ ਜੀ ਇਹ ਨੁਸਖਾ ਹੈ, ਤੁਸੀਂ ਰੱਖ ਲਵੋ ਇਹ ਸਿੱਕੇ ਤੋਂ ਚਾਂਦੀ ਬਣਾ ਦਿੰਦਾ ਹੈ। ਪਰੰਤੂ ਸੰਤਾਂ ਨੇ ਨਾਂਹ ਕਰ ਦਿਤੀ, ਕਹਿਣ ਲੱਗੇ ਤੁਸੀਂ ਆਪ ਹੀ ਰੱਖੋ, ਸਾਨੂੰ ਇਸ ਦੀ ਲੋੜ ਨਹੀਂ। ਜਦੋਂ ਜੋਗੀ ਨੇ ਚਾਂਦੀ ਦਾ ਨੁਸਖਾ ਰੱਖਣ ਲਈ ਬਾਰ-ਬਾਰ ਕਿਹਾ ਤਾਂ ਸੰਤਾਂ ਨੇ ਉਸ ਦਾ ਭਰਮ ਦੂਰ ਕਰਨ ਲਈ ਜੋਗੀ ਨੂੰ ਕਿਹਾ ਕਿ ਭਾਈ! ਸਾਨੂੰ ਉਹ ਇੱਟਾਂ ਦੇ ਚੱਠੇ 'ਚੋਂ ਦੋ ਇੱਟਾ ਫੜਾਇਓ। ਸਾਧੂ ਇੱਟਾਂ ਪਾਸ ਜਦੋਂ ਪਹੁੰਚਿਆ ਤਾਂ ਕੀ ਦੇਖਦਾ ਹੈ ਕਿ ਸਾਰਾ ਚੱਠਾ ਸੋਨੇ ਦਾ ਬਣ ਗਿਆ ਤੇ ਜਦੋਂ ਗੁਰਦੁਆਰੇ ਵਲ ਦੇਖਿਆ ਸਾਰੀਆਂ ਕੰਧਾਂ ਸੋਨੇ ਦੀਆਂ ਨਜ਼ਰ ਆਈਆਂ ਤੇ ਇੱਟ ਉਥੇ ਹੀ ਰੱਖ ਕੇ ਸੰਤਾਂ ਦੇ ਚਰਨਾਂ ਤੇ ਢਹਿ ਪਿਆ। ਕਹਿਣ ਲੱਗਾ ਮੈਂ ਤਾਂ ਤੁਹਾਨੂੰ ਆਮ ਸਿੱਖ ਸਮਝਿਆ ਸੀ, ਤੁਸੀਂ ਤਾਂ ਗੁਰੂ ਘਰ ਦੇ ਸਮਰੱਥ ਪੁਰਸ਼ ਹੋ, ਮੇਰੀ ਭੁੱਲ ਮਾਫ ਕਰਿਓ।

ਇਕ ਦਿਨ ਦੀ ਗੱਲ ਹੈ ਕਿ ਨਵਾਬ ਦਾ ਫੌਜਦਾਰ ਜੋ ਬੜਾ ਹੰਕਾਰੀ ਸੀ ਬਾਬਾ ਜੀ ਦੇ ਲੰਗਰ ਵਿਚ ਆਇਆ ਤੇ ਕਿਹਾ, ਸਾਨੂੰ ਖਾਣਾ ਦਿਓ। ਬਾਬਾ ਜੀ ਨੇ ਅਦਬ ਨਾਲ ਬਿਠਾਇਆ, ਤੰਦੂਰ ਤੋਂ ਪ੍ਰਸ਼ਾਦੇ ਲਾਹੇ ਤੇ ਦਾਲ ਵਗੈਰਾ ਵਰਤਾਈ। ਕਿਤੇ ਇਕ ਪਰਸ਼ਾਦੇ ਨੂੰ ਥੋੜ੍ਹਾ ਸੇਕ ਜ਼ਿਆਦਾ ਲੱਗ ਗਿਆ ਤਾਂ ਉਸ ਨੇ ਸੰਤਾਂ ਦੇ ਠੁਡਾ ਮਾਰਿਆ ਤੇ ਧੱਕੇ ਮਾਰ ਕੇ ਕਹਿਣ ਲੱਗਾ, ਤੈਨੂੰ ਪਤਾ ਨਹੀਂ ਮੈਂ ਕੌਣ ਹਾਂ? ਸੰਤਾਂ ਨੇ ਨਿਮਰਤਾ ਨਾਲ ਕਿਹਾ, ਕੋਈ ਗੱਲ ਨਹੀਂ, ਮੈਂ ਹੋਰ ਪ੍ਰਸ਼ਾਦਾ ਤਿਆਰ ਕਰਦਾ ਹਾਂ ਤੇ ਹੋਰ ਪ੍ਰਸ਼ਾਦਾ ਬਣਾ ਕੇ ਛਕਾਇਆ। ਜਿਸ ਵੇਲੇ ਪ੍ਰਸ਼ਾਦਾ ਛਕ ਕੇ ਘੋੜੇ ਤੇ ਸਵਾਰ ਹੋ ਕੇ ਥੋੜ੍ਹੀ ਦੂਰ ਗਿਆ ਤਾਂ ਘੋੜਾ ਬੇਕਾਬੂ ਹੋ ਗਿਆ ਤੇ ਰਕਾਬ ਵਿਚ ਪੈਰ ਫਸ ਗਿਆ ਤੇ ਲੱਤ ਟੁੱਟ ਗਈ। ਸੰਤਾਂ ਨੂੰ ਪਤਾ ਲੱਗਾ, ਚੁਕ ਕੇ ਡੇਰੇ ਲਿਆਏ, ਸੇਵਾ ਕੀਤੀ ਤੇ ਉਸ ਨੂੰ ਇਹ ਕਤਈ ਜ਼ਾਹਰ ਨਹੀਂ ਹੋਣ ਦਿਤਾ ਕਿ ਤੂੰ ਮੇਰੇ ਨਾਲ ਦੂਰ ਵਿਵਹਾਰ ਕੀਤਾ ਸੀ। ਉਸ ਦਿਨ ਤੋਂ ਉਹ ਫੌਜਦਾਰ ਉਨ੍ਹਾਂ ਦਾ ਮੁਰੀਦ ਬਣ ਗਿਆ ਤੇ ਕਹਿਣ ਲੱਗਾ, ਆਪ ਦਾ ਜਿਗਰਾ ਧੰਨ ਹੈ, ਮੇਰੇ ਔਗੁਣ ਨਹੀਂ ਚਿਤਾਰੇ ਤੇ ਉਲਟਾ ਮੇਰੇ ਵਰਗੇ ਅਕ੍ਰਿਤਘਣ ਦੀ ਸੇਵਾ ਕੀਤੀ ਹੈ।

ਸੋ ਇਹ ਦਰਵੇਸਾਂ ਦੀਆਂ ਨਿਸ਼ਾਨੀਆਂ ਹੁੰਦੀਆਂ ਹਨ। ਉਨ੍ਹਾਂ ਅੰਦਰ ਰੁਖਾਂ ਵਰਗਾ ਜਿਗਰਾ ਹੁੰਦਾ ਹੈ ਤੇ ਬੁਰਿਆਈ ਕਰਨ ਵਾਲੇ ਦਾ ਵੀ ਭਲਾ ਹੀ ਲੋਚਦੇ ਰਹਿੰਦੇ ਹਨ।

L L L L L L L

# ਪਾਠਕਾਂ ਵਲੋਂ ਸ਼ੁਭ ਪ੍ਰੇਰਨਾ ਭਰੇ ਵਿਚਾਰਾਂ ਦੀ ਚਿੱਠੀ

**ਨੋਟ** – ਜੂਨ 99 ਵਿਚ ਛਪੇ ਮਹਾਂਪੁਰਸ਼ਾਂ ਦੇ ਲੇਖ ਸਨੇਹੀਆਂ ਦਾ ਪੰਨਾ (ਸਰਬ ਏਕਤਾ) ਤੋਂ ਪ੍ਰਭਾਵਿਤ ਹੋ ਕੇ ਸਰਦਾਰ ਸਰਬਜੀਤ ਸਿੰਘ ਜੀ ਗੰਗਾ ਨਗਰ (ਰਾਜਸਥਾਨ) ਨੇ ਚਿੱਠੀ ਰਾਹੀਂ ਆਪਣੇ ਸ਼ੁਭ ਖਿਆਲਾਂ ਦਾ ਪ੍ਰਗਟਾਵਾ ਕੀਤਾ ਹੈ ਜੋ ਕਿ ਸਾਡੇ ਸੁਹਿਰਦ ਪਾਠਕਾਂ ਲਈ ਪ੍ਰੇਰਨਾਦਾਇਕ ਹੈ। ਇਸ ਕਰਕੇ ਇਸ ਨੂੰ ਪਾਠਕਾਂ ਦੀ ਗਿਆਤ ਲਈ ਛਾਪਿਆ ਜਾ ਰਿਹਾ ਹੈ।

ਜੂਨ ਮਹੀਨੇ ਦਾ ਪਰਚਾ 'ਆਤਮ ਮਾਰਗ' ਮਿਲਿਆ, ਪੜ੍ਹ ਕੇ ਦੁਖ ਵੀ ਹੋਇਆ ਤੇ ਹੈਰਾਨੀ ਵੀ ਕਿ ਸਾਡੇ ਵਿਚ ਕੁਝ ਲੋਗ ਐਸੇ ਵੀ ਹਨ ਜੋ 'ਆਤਮ ਮਾਰਗ' ਤੋਂ ਮੁਖ ਮੋੜ ਰਹੇ ਹਨ, ਮਹਾਂਪੁਰਸ਼ਾਂ ਤੋਂ ਦੂਰ ਜਾ ਰਹੇ ਹਨ, ਵਾਹਿਗੁਰੂ ਮਿਲਣ ਦਾ ਰਸਤਾ ਛੱਡ ਰਹੇ ਹਨ। ਅਸੀਂ ਭਾਗਾਂ ਵਾਲੇ ਹਾਂ ਜੋ ਸੰਤ ਵਰਿਆਮ ਸਿੰਘ ਜੀ ਵਰਗੇ ਮਹਾਂਪੁਰਸ਼ਾਂ, ਮਹਾਂ ਸੰਤਾਂ ਵਲ ਮੂੰਹ ਕੀਤਾ ਹੈ ਜੋ ਆਪ ਹੀ ਸਾਡੀ ਬਾਂਹ ਪਕੜ ਕੇ ਵਾਹਿਗੁਰੂ ਦੇ ਦਰਬਾਰ ਵਿਚ ਸਾਡੀ ਵਕਾਲਤ ਕਰਨਗੇ। 'ਆਤਮ ਮਾਰਗ' ਦਾ ਹਰ ਲਫਜ਼ ਜੀਵਨ ਦਾਨ ਦੇਣ ਵਾਲਾ ਹੈ, ਸਵਾਮੀ ਰਾਮ ਜੀ ਦੇ ਅਨੁਭਵ ਤੇ ਡਾ. ਬੀਬੀ ਤੇਜਿੰਦਰ ਮਲਹੋਤਰਾ ਜੀ ਦਾ ਭਗਵਤ ਗੀਤਾ ਦਾ ਅਨੁਵਾਦ ਪੜ੍ਹਨਯੋਗ ਹੁੰਦਾ ਹੈ। ਸੰਤ ਜੀ ਦੇ ਆਪਣੇ ਵਿਚਾਰਾਂ ਦੇ ਮੋਤੀ, ਮੋਤੀ ਹੀ ਨਹੀਂ, ਸੁੱਚੇ ਮੋਤੀ ਮਨ ਨੂੰ ਤਸੱਲੀ ਤੇ ਉਮਰਾਂ ਦੀ ਮੈਲ ਨੂੰ ਧੋਣ ਲਈ ਕਾਫੀ ਹਨ। ਸੱਚੀ ਪੁਛੋ ਤਾਂ 'ਆਤਮ ਮਾਰਗ' ਨੂੰ ਵੇਖ ਹੀ ਭੁੱਖ ਮਿਟ ਜਾਂਦੀ ਹੈ ਤੇ ਸਾਰਾ ਮਹੀਨਾ ਸੁਖ ਸਾਂਦ ਨਾਲ ਲੰਘ ਜਾਂਦਾ ਹੈ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਜਿਹੜੇ ਵੀ ਗੁਰੂ ਪਿਆਰੇ 'ਆਤਮ ਮਾਰਗ' ਤੋਂ ਮੁਖ ਮੋੜ ਰਹੇ ਹਨ, ਵਾਹਿਗੁਰੂ ਉਨ੍ਹਾਂ ਨੂੰ ਸੁਮੱਤਿ ਬਖਸ਼ੇ ਤੇ ਇਸ ਨਾਲ ਜੁੜੇ ਰਹਿਣ ਤੇ ਤੁਹਾਡੇ, ਬੀਬੀ ਜੀ ਦੇ, ਡਾ. ਸਵਾਮੀ ਰਾਮ ਜੀ ਦੇ, ਵੇਦ ਭਾਰਤੀ ਜੀ ਦੇ ਤੇ ਹੋਰ ਮਹਾਂਪੁਰਸ਼ਾਂ ਨਾਲ ਸਾਂਝ ਪਾਈ ਰੱਖਣ।

ਸੰਤਾਂ ਦੇ ਦਰਸ਼ਨਾਂ ਦਾ ਪਿਆਸਾ

***ਸਰਬਜੀਤ ਸਿੰਘ***

L L L L L L L

# ਸਮਾਗਮ ਸਰਗਰਮੀਆਂ

ਡਾਕਟਰ ਸਵਾਮੀ ਰਾਮ ਜੀ ਨੇ ਰਤਵਾੜਾ ਸਾਹਿਬ ਵਿਚ ਮਹਾਨ ਸੰਤ ਸਮਾਗਮ ਦੇ ਦੌਰਾਨ, ਲੱਖਾਂ ਦੀ ਤਦਾਦ ਵਿਚ ਬੈਠੀਆਂ ਸੰਗਤਾਂ ਦੇ ਸਨਮੁਖ ਇਹ ਬਚਨ ਕਹੇ ਸਨ ਕਿ 'ਗੁਰੂ ਗ੍ਰੰਥ ਸਾਹਿਬ ਸੰਸਾਰ ਕੇ ਸਮਸੱਤ ਗ੍ਰੰਥੋਂ ਮੇਂ ਸੇ ਸਰਵੋਤਮ ਹੈ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹਾਨ ਸਿਧਾਂਤਾਂ ਨੂੰ ਸੰਸਾਰ ਵਿਚ ਪ੍ਰਚਾਰਨ ਨਾਲ ਜਿਥੇ ਅਮਨ ਸ਼ਾਂਤੀ ਤੇ ਭਾਈਚਾਰੇ ਦਾ ਬੋਲ ਬਾਲਾ ਹੋਵੇਗਾ ਉਥੇ ਨਾਲ ਦੀ ਨਾਲ ਹਰ ਇਕ ਪ੍ਰਾਣੀ ਦਾ ਆਤਮਿਕ ਕਲਿਆਣ ਵੀ ਸੰਭਵ ਹੈ। ਇਹ ਮਹਾਨ ਕਲਿਆਣਕਾਰੀ ਗੁਰਬਾਣੀ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਉਚਾਰਿਆ ਹੋਇਆ ਉਹ ਨਿਰਮਲ ਸੋਮਾ ਹੈ ਜੋ ਕਿ ਊਚ ਨੀਚ, ਰਾਗ ਦ੍ਵੈਸ਼, ਆਪਣਾ ਪਰਾਇਆ, ਚੰਗਾ ਮੰਦਾ, ਈਰਖਾ ਬਖੀਲੀ ਦੇ ਘੇਰੇ 'ਚੋਂ ਕੱਢ ਕੇ ਆਤਮਕ ਅਨੰਦ ਦੇ ਮਹਾਨ ਸਾਗਰ ਵਿਚ ਲੀਨ ਕਰ ਦਿੰਦਾ ਹੈ। ਇਸੇ ਕਰਕੇ ਸੰਸਾਰ ਪ੍ਰਸਿੱਧੀ ਵਾਲੇ ਮਹਾਨ ਯੋਗੀ ਫਿਲਾਸਫਰ, ਸਕਾਲਰ ਡਾਕਟਰ ਸਵਾਮੀ ਰਾਮ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇੰਗਲਿਸ਼ ਅਨੁਵਾਦ ਸ਼ੁਰੂ ਕੀਤਾ ਸੀ, ਜੋ ਕਿ ਉਨ੍ਹਾਂ ਤੋਂ ਵਰੋਸਾਏ ਉਤਰਾ ਅਧਿਕਾਰੀ ਵਲੋਂ ਮੁਕੰਮਲ ਹੋ ਚੁੱਕਾ ਹੈ ਅਤੇ ਇਸ ਦਾ ਇੰਗਲਿਸ਼ volume ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਵਲੋਂ ਉਪਲਬਧ ਹੈ।

ਡਾਕਟਰ ਸਵਾਮੀ ਰਾਮ ਜੀ ਨੇ ਮਹਾਂਪੁਰਸ਼ਾਂ ਬਾਰੇ ਵੀ ਹੇਠ ਲਿਖੇ ਬਚਨ ਉਸ ਮਹਾਨ ਇਕੱਠ ਨੂੰ ਸੰਬੋਧਨ ਕਰਦਿਆਂ ਕੀਤੇ ਸਨ ਕਿ 'ਸੰਤ ਜੀ ਪਿਆਰ ਕਾ ਸਾਗਰ ਹੈ, ਗਿਆਨ ਕਾ ਸੂਰਜ ਹੈ ਔਰ ਸਰਲ ਸੀਧੇ ਹੈਂ, ਕੋਈ ਪਾਖੰਡ ਨਹੀਂ ਹੈ, ਉਨ੍ਹਾਂ ਨੇ ਆਪਣੀ ਯੋਗ ਸੁਰਤੀ ਦੁਆਰਾ ਮਾਤਾ ਜੀ ਬਾਰੇ ਵੀ ਇਹ ਵਾਚ ਲਿਆ ਸੀ ਤੇ ਕਿਹਾ ਸੀ ਕਿ ਤਿੰਨ ਜਨਮ ਪਹਿਲਾਂ ਇਹ ਮੇਰੀ ਮਾਂ ਸੀ ਜੋ ਕਿ ਵਿਛੜੇ ਹੋਏ ਮਿਲੇ ਹਨ ਅਤੇ ਮੈਨੂੰ ਅਸਲੀ ਪਿਆਰ ਸੰਤ ਜੀ ਔਰ ਮਾਂ ਸੇ ਪ੍ਰਾਪਤ ਹੁਆ ਹੈ ਜੋ ਕਿ ਔਰ ਕਹੀਂ ਨਹੀਂ ਮਿਲਾ। ਬਾਬਾ ਜੀ, ਬੀਜੀ ਦੇ ਪਰਉਪਕਾਰੀ ਤੇ ਪਿਆਰ ਭਰੇ ਵਤੀਰੇ ਤੋਂ ਪ੍ਰਭਾਵਿਤ ਹੋਈਆਂ ਸੰਗਤਾਂ ਉਨ੍ਹਾਂ ਦਾ ਪਿਆਰ ਪ੍ਰਾਪਤ ਕਰਨ ਤੇ ਬਾਬਾ ਜੀ ਦੇ ਪ੍ਰਵਚਨ ਸਰਵਨ ਕਰਨ ਲਈ ਦੂਰ ਦੁਰਾਡੇ ਤੋਂ ਹਰ ਐਤਵਾਰ, ਪੂਰਨਮਾਸ਼ੀ, ਸੰਗਰਾਂਦ ਨੂੰ ਰਤਵਾੜਾ ਸਾਹਿਬ ਪੁਜਦੀਆਂ ਹਨ ਅਤੇ ਸੰਗਤ ਨੂੰ ਉਨ੍ਹਾਂ ਵਲੋਂ ਪਿਤਾ ਤੇ ਮਾਤਾ ਦਾ ਪਿਆਰ ਪ੍ਰਾਪਤ ਹੁੰਦਾ ਰਹਿੰਦਾ ਹੈ। ਇਸੇ ਕਰਕੇ ਸੰਗਤਾਂ ਨੇ 17 ਜੂਨ ਨੂੰ ਮਹਾਂਪੁਰਸ਼ਾਂ ਦਾ ਜਨਮ ਦਿਨ ਬੜੇ ਪਿਆਰ ਤੇ ਉਤਸ਼ਾਹ ਨਾਲ ਮਨਾਇਆ। ਇਸ ਸਬੰਧ ਵਿਚ ਸੰਗਤ ਵਲੋਂ 15 ਜੂਨ ਤੋਂ ਅਖੰਡਪਾਠ ਰੱਖਿਆ ਗਿਆ ਸੀ ਜਿਸ ਦਾ ਭੋਗ 17 ਜੂਨ ਨੂੰ 9 ਵਜੇ ਪਿਆ। ਉਪਰੰਤ ਸੰਗਤਾਂ ਖੁਲ੍ਹੇ ਪੰਡਾਲ ਵਿਚ ਮਹਾਂਪੁਰਸ਼ਾਂ ਦਾ ਸਵਾਗਤ ਕਰਨ ਲਈ ਪੁੱਜੀਆਂ। ਸੰਗਤਾਂ ਆਪਣੀ ਖੁਸ਼ੀ ਦਾ ਇਜ਼ਹਾਰ ਕਰਨ ਲਈ birthday cake ਅਤੇ ਨਾਨਾ ਪ੍ਰਕਾਰ ਦੀਆਂ ਭੇਟਾਵਾਂ ਲੈ ਕੇ ਪੁੱਜੀਆਂ। ਸੰਗਤਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਮਹਾਂਪੁਰਸ਼ਾਂ ਨੂੰ ਜੀ ਆਇਆਂ ਆਖਿਆ ਅਤੇ ਬੁਲਾਰਿਆਂ ਨੇ ਸ਼ੁਭ ਇਛਾਵਾਂ ਸਹਿਤ ਮਹਾਂਪੁਰਸ਼ਾਂ ਤੇ ਬੀਜੀ ਦੀ ਲੰਮੀ ਉਮਰ, ਤੰਦਰੁਸਤੀ ਲਈ ਅਰਦਾਸਾਂ ਕੀਤੀਆਂ ਕਿ ਉਹ ਇਸੇ ਤਰ੍ਹਾਂ ਸੰਗਤਾਂ ਨੂੰ ਭਜਨ ਬੰਦਗੀ ਤੇ ਨਾਮ ਦਾ ਉਪਦੇਸ਼ ਦਿੰਦੇ ਹੋਏ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਉਂਦੇ ਰਹਿਣ।

ਮਹਾਂਪੁਰਸ਼ਾਂ ਦਾ ਸਵਸਥ ਠੀਕ ਨਾ ਹੋਣ ਦੇ ਬਾਵਜੂਦ ਵੀ ਸੰਗਤ ਨੂੰ ਹਰ ਐਤਵਾਰ ਪੂਰਨਮਾਸ਼ੀ ਤੇ ਸੰਗਰਾਂਦ ਦੇ ਦੀਵਾਨਾਂ ਵਿਚ ਕੀਰਤਨ ਤੇ ਪ੍ਰਵਚਨਾਂ ਦੁਆਰਾ ਨਿਹਾਲ ਕਰਦੇ ਰਹਿੰਦੇ ਹਨ ਅਤੇ ਗੁਰਦੁਆਰਾ ਸਾਹਿਬ ਦੀ ਉਸਰ ਰਹੀ ਇਮਾਰਤ ਲਈ ਹਰ ਰੋਜ਼ ਸਵੇਰ 8 ਵਜੇ ਤੋਂ ਦੁਪਹਿਰ ਦੋ ਵਜੇ ਤਕ ਉਥੇ ਹੀ ਬੈਠਦੇ ਹਨ। 29 ਜੂਨ ਤੋਂ ਇਕ ਹਫਤੇ ਲਈ ਦੇਹਰਾਦੂਨ, ਜਾਲੀ ਗਰਾਂਟ ਹਸਪਤਾਲ ਵਿਚ ਚੈਕਅਪ ਤੇ ਇਲਾਜ ਹਿਤ ਨਿਵਾਸ ਕੀਤਾ ਜਿਥੇ ਕਿ ਅਮਰੀਕਾ ਤੋਂ ਮੁਹਾਰਤ ਪ੍ਰਾਪਤ ਡਾਕਟਰਾਂ ਦੀ ਟੋਲੀ ਉਨ੍ਹਾਂ ਦੀ ਸਿਹਤ ਦਾ ਮੁਆਇਨਾ ਆਦਰ ਪੂਰਵਕ ਢੰਗ ਨਾਲ ਕਰਦੀ ਰਹੀ ਹੈ।

28 ਜੂਨ ਪੂਰਨਮਾਸ਼ੀ ਦੇ ਦੀਵਾਨ ਵਿਚ ਮਹਾਂਪੁਰਸ਼ਾਂ ਨੇ ਭਗਤ ਕਬੀਰ ਜੀ ਦੇ ਜੀਵਨ ਬਾਰੇ ਰੋਸ਼ਨੀ ਪਾਉਂਦਿਆਂ ਦੱਸਿਆ ਕਿ ਕਿਸ ਤਰ੍ਹਾਂ ਉਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਹੋਈ ਅਤੇ ਨਾਮ ਦੀ ਕਮਾਈ ਕਰਕੇ ਪਰਮ ਪਦ ਹਾਸਲ ਕਰਕੇ ਸੰਸਾਰ ਦਾ ਉਧਾਰ ਕੀਤਾ ਅਤੇ ਇਸੇ ਲਈ ਉਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਆਦਰਯੋਗ ਸਥਾਨ ਪ੍ਰਾਪਤ ਹੈ। ਇਸ ਦਿਨ 70 ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

ਬੰਬਈ ਵਿਖੇ ਜਥੇ ਦੇ ਦੀਵਾਨ 10 ਜੂਨ ਤੋਂ 23 ਜੂਨ ਤਕ - ਭਾਈ ਸਾਹਿਬ ਭਾਈ ਲਖਬੀਰ ਸਿੰਘ ਵਲੋਂ ਵੱਖ ਵੱਖ ਗੁਰਦਵਾਰਿਆਂ ਵਿਖੇ ਦੀਵਾਨ ਲਗਾ ਕੇ ਸੰਗਤਾਂ ਨੂੰ ਕੀਰਤਨ ਦੁਆਰਾ ਨਿਹਾਲ ਕੀਤਾ ਅਤੇ ਇਸ ਵਿਚ 'ਆਤਮ ਮਾਰਗ' ਦੀ ਮੈਂਬਰਸ਼ਿਪ ਲਈ ਖਾਸ ਉਤਸ਼ਾਹ ਦੇਖਣ ਨੂੰ ਮਿਲਿਆ ਅਤੇ 500 ਦੇ ਕਰੀਬ ਨਵੇਂ ਮੈਂਬਰ ਬਣੇ।

ਖੂਬੀਆ ਨੰਗਲ ਯੂ.ਪੀ. ਵਿਖੇ ਭਾਈ ਗੁਰਦੀਪ ਸਿੰਘ ਦੇ ਜਥੇ ਵਲੋਂ 4 ਅਪ੍ਰੈਲ ਤੋਂ 28 ਮਈ ਤਕ ਖੁਬੀਆ ਨੰਗਲ ਰੁਦਰਪੁਰ, ਕਾਲਾ ਢੂੰਗੀ, ਚਾਹੜਵਾਲਾ ਬਿਜਨੌਰ, ਹਰਗਾਵ (ਸੀਤਾਪੁਰ), ਗੁ; ਮੈਨਾਕੋਟ (ਪੀਲੀਭੀਤ) ਵਿਖੇ ਦੀਵਾਨ ਲਗਾ ਕੇ 1178 ਪ੍ਰਾਣੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰੂ ਗ੍ਰੰਥ ਸਾਹਿਬ ਨਾਲ ਜੋੜਿਆ।

## ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ –** ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਿਹਰ 4.00 ਵਜੇ ਤੱਕ - 1, 8, 15, 22, 29 ਅਗਸਤ, ਰਤਵਾੜਾ ਸਾਹਿਬ

**ਪੂਰਨਮਾਸ਼ੀ –** 26 ਅਗਸਤ, ਦਿਨ ਵੀਰਵਾਰ ਰਤਵਾੜਾ ਸਾਹਿਬ।

**ਸੰਗਰਾਂਦ –** 17 ਅਗਸਤ, ਦਿਨ ਮੰਗਲਵਾਰ, ਰਤਵਾੜਾ ਸਾਹਿਬ (ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ –** 11 ਅਗਸਤ, ਦਿਨ ਬੁੱਧਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** - ਡੇਰਾ ਹਿਰਦਾਪੁਰ ਚੰਗਰ ਜਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

ਗੁਰਦੁਆਰਾ ਸਾਹਿਬ ਦੀ ਉਸਰ ਰਹੀ ਇਮਾਰਤ ਦਾ ਦ੍ਰਿਸ਼ ਅਤੇ ਬਾਬਾ ਜੀ ਸੰਗਤ ਨਾਲ ਅਤੇ ਸ੍ਰੀ ਮਾਨ ਜੀ ਭਾਈ ਕਰਨੈਲ ਸਿੰਘ ਨਾਲ ਵਿਚਾਰ ਵਟਾਂਦਰਾ ਕਰ ਰਹੇ ਹਨ।

17 ਜੂਨ, 99 ਨੂੰ ਬਾਬਾ ਜੀ ਬਰਥਡੇ ਕੇਕ ਕੱਟਦੇ ਹੋਏ ਅਤੇ ਬੀਜੀ ਸੰਗਤਾਂ ਦੀ ਖੁਸ਼ੀ ਸਵੀਕਾਰ ਕਰ ਰਹੇ ਹਨ।

ਪੰਡਾਲ ਵਿਚ ਸਸ਼ੋਭਤ ਸੰਗਤਾਂ ਇਸ ਖੁਸ਼ੀ ਦੇ ਮੌਕੇ ਵਿਚ ਸ਼ਾਮਲ ਹੋ ਕੇ ਮਨ ਹੀ ਮਨ ਵਿਚ ਬਾਬਾ ਜੀ ਤੇ ਬੀਜੀ ਦੀ ਤੰਦਰੁਸਤੀ ਦੀਆਂ ਸ਼ੁਭ ਕਾਮਨਾ ਕਰ ਰਹੀਆਂ ਹਨ।